TARAKSHEEL SOCIETY PUNJAB (REGD.)
TSP
BE RATIONALIST

ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਮਈ-ਜੂਨ 2008

ਅੰਦਰ ਪੜ੍ਹੋ :


- ★ ਫ਼ਾਜ਼ਿਲਕਾ ਘਟਨਾ ਅਤੇ ਕਨਵੈਨਸ਼ਨ
- ★ ਜਲਵਾਯੂ ਤੇ ਖੇਤ
- ★ ਫਾਸ਼ੀਵਾਦ ਬਾਰੇ ਕੁੱਝ ਟਿੱਪਣੀਆਂ
- ★ ਠਹਿਰ ਨੀਂ ਮੌਤੇ ਕਾਹਲੀਏ
- ★ ਤਰਕਸ਼ੀਲ ਸਾਹਿਤ 'ਤੇ ਪਾਬੰਦੀ ਦਾ ਮਸਲਾ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਗੀਤ

*ਕਰਮਜੀਤ ਸਕਰੁੱਲਾਂਪੁਰੀ*

ਭਗਤ ਸਿੰਘ ਦੇ ਵਾਰਸੋ, ਫਿਰ ਤੁਸਾਂ ਦੀ ਲੋੜ ਹੈ!
ਰਾਜ ਕਰਦਾ ਹੈ ਫਰੰਗੀ, ਬਸ ਸ਼ਕਲ ਹੁਣ ਹੋਰ ਹੈ!!

ਫਾਸ਼ੀਵਾਦੀ ਦਨਦਨਾਉਂਦੇ, ਗਲੀਆਂ ਦੇ ਵਿੱਚ ਘੁੰਮ ਰਹੇ।
ਤੇਗ਼ਾਂ, ਟਕੂਏ ਬਰਛਿਆਂ ਨੂੰ, ਨੰਗੇ ਕਰ-ਕਰ ਚੁੰਮ ਰਹੇ॥
ਸੱਚ ਉੱਤੇ ਲੱਗਦੀ ਪਾਬੰਦੀ, ਝੂਠ ਪਾਉਂਦਾ ਸ਼ੋਰ ਹੈ।
ਭਗਤ ਸਿੰਘ ਦੇ ਵਾਰਸੋ...

ਸਰਫਰੋਸ਼ੀ ਕੀ ਤਮੰਨਾ, ਫਿਰ ਦਿਖਾਓ ਦੇਸ਼ ਨੂੰ।
ਨੀਤੀਆਂ ਵਿੱਚ ਕੈਦ ਹੈ ਹੁਣ, ਫਿਰ ਛੁਡਾਓ ਦੇਸ਼ ਨੂੰ॥
ਬਾਜ਼ੂ-ਏ-ਕਾਤਿਲ ਮੇਂ ਦੇਖੋ, ਔਰ ਕਿਤਨਾ ਜ਼ੋਰ ਹੈ।
ਭਗਤ ਸਿੰਘ ਦੇ ਵਾਰਸੋ...

ਭਗਤ ਸਿੰਘ ਦੀ ਪਗੜੀ ਬੰਨ੍ਹਕੇ, ਜੇ ਸਿਰਾਂ ਦੀ ਟੌਰ੍ਹ ਹੈ।
ਹੌਂਸਲੇ ਵੀ ਪਰਖ਼ ਲਓ ਫਿਰ, ਪਰਖਣੇ ਦਾ ਦੌਰ ਹੈ॥
ਇਨਕਲਾਬੀ ਜ਼ਿੰਦਗੀ ਵਿੱਚ, ਸਾਹ-ਸੁੱਖਾਂ ਦੀ ਥੋੜ੍ਹ ਹੈ।
ਭਗਤ ਸਿੰਘ ਦੇ ਵਾਰਸੋ, ਫਿਰ ਤੁਸਾਂ ਦੀ ਲੋੜ ਹੈ॥

## ਕਵਿਤਾ

*ਬ੍ਰੈਖਤ*

ਪਹਿਲਾਂ ਉਹ ਯਹੂਦੀਆਂ ਲਈ ਆਏ
ਤੇ ਮੈਂ ਕੁਝ ਨਾ ਬੋਲਿਆ
ਕਿਉਂਕਿ ਮੈਂ ਯਹੂਦੀ ਨਹੀਂ ਸੀ
ਫ਼ਿਰ ਉਹ ਕਮਿਊਨਿਸਟਾਂ ਦਾ ਖ਼ੂਨ ਪੀਣ ਆਏ
ਮੈਂ ਚੁੱਪ ਰਿਹਾ
ਮੈਂ ਕਮਿਊਨਿਸਟ ਨਹੀਂ ਸੀ
ਫਿਰ ਉਹ ਕੈਥੋਲਿਕਾਂ ਨੂੰ ਮਾਰਨ ਆਏ
ਇਸ ਵਾਰ ਵੀ ਮੈਂ ਨਾ ਬੋਲਿਆ ਇੱਕ ਵੀ ਸ਼ਬਦ
ਕਿਉਂਕਿ ਮੈਂ ਕੈਥੋਲਿਕ ਨਹੀਂ ਸੀ
ਅੰਤ ਵਿੱਚ ਆਏ ਉਹ ਮੇਰੇ ਲਈ
ਤੇ ਹੋਰ ਕੋਈ ਨਹੀਂ ਸੀ
ਜੋ ਮੇਰੇ ਲਈ ਬੋਲਦਾ

## ਛਿਮਾਹੀ ਇਕੱਤਰਤਾ

**ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਛਿਮਾਹੀ ਇਕੱਤਰਤਾ ਮਿਤੀ 17 ਮਈ 2008 ਦਿਨ ਸ਼ਨੀਵਾਰ ਨੂੰ ਬਾਈ ਨਛੱਤਰ ਸਿੰਘ ਹਾਲ, ਬੱਸ ਸਟੈਂਡ, ਮੋਗਾ ਵਿਖੇ ਹੋਵੇਗੀ। ਰਜਿਸਟ੍ਰੇਸ਼ਨ ਬਾਅਦ ਦੁਪਿਹਰ 2-00 ਵਜੇ ਤੋਂ 3-00 ਵਜੇ ਤੱਕ ਹੋਵੇਗੀ। ਇਕੱਤਰਤਾ ਦੀ ਕਾਰਵਾਈ ਠੀਕ 3-00 ਵਜੇ ਸ਼ੁਰੂ ਹੋਵੇਗੀ।**

## ਤਤਕਰਾ


| | | |
|---|---|---|
| 1. | ਸੰਪਾਦਕੀ | 3 |
| 2. | ਫਾਸ਼ੀਵਾਦ ਬਾਰੇ... | 4 |
| 3. | ਸਾਡੇ ਕੋਲ ਵਿਰਾਸਤ ਹੈ | 8 |
| 4. | ਪ੍ਰਦੂਸ਼ਣ | 12 |
| 5. | ਠਹਿਰ ਨੀਂ ਮੌਤੇ ਕਾਹਲੀਏ | 15 |
| 6. | ਤੁਸਾਂ ਪੁੱਛਿਆ | 18 |
| 7. | ਫਾਜ਼ਿਲਕਾ ਘਟਨਾ ... | 20 |
| 8. | ਜਲਵਾਯੂ ਤੇ ਖੇਤ | 24 |
| 9. | ਖੋਜ ਖ਼ਬਰ | 28 |
| 10. | ਜਗਿਆਸਾ | 30 |
| 11. | ਮੇਰੀ ਜੀਵਨ ਗਾਥਾਂ | 32 |
| 12. | ਮਿੱਟੀ ਰੁਦਨ ਕਰੇ | 34 |
| 13. | ਹਵਾ 'ਚ ਲਿਖੇ ਹਰਫ | 36 |
| 14. | ਗੁੰਮ-ਸੁੰਮ ਔਰਤ ਬੋਲੀ | 37 |
| 15. | ਕਾਲੀ ਦੀ ਕਸਰ | 40 |
| 16. | ਮੈਂ ਤਰਕਸ਼ੀਲ ਕਿਵੇਂ ਬਣੀ | 41 |
| 17. | ਵਿਗਿਆਨ ਦੀਆਂ ਸ਼ਾਖਾਵਾਂ | 42 |
| 18. | ਤਰਕਸ਼ੀਲ ਸਾਹਿਤ 'ਤੇ... | 43 |
| 19. | ਕ੍ਰਿਕਟ.. ਜਿੱਤ..ਤੇ ਜ਼ਿੰਦਗੀ | 44 |
| 20. | ਸਰਗਰਮੀਆਂ | 45 |
| 21. | ਹੁੰਗਾਰੇ | 50 |


ਮੁੱਖ ਪੰਨਾ

### ਧਰਤੀ ਦਿਵਸ 'ਤੇ

21 ਅਪ੍ਰੈਲ ਨੂੰ ਵਿਸ਼ਵ ਧਰਤੀ ਦਿਵਸ ਵੱਜੋਂ ਮਨਾਇਆ ਗਿਆ ਜਿਸ ਜੀਵਨ ਵਿਰੋਧੀ ਬਣਾਏ ਜਾ ਰਹੇ ਵਾਤਾਵਰਣ ਸਬੰਧੀ ਚਿੰਤਾਵਾਂ ਨੂੰ ਉਭਾਰਿਆ ਗਿਆ।

ਜਦੋਂ ਧਰਤੀ ਤੇ ਵਾਤਾਵਰਣ ਠੀਕ ਨਹੀਂ ਰਹੇਗਾ, ਧਰਤੀ ਤੋਂ ਜੀਵਨ ਮੁੱਕ ਜਾਵੇਗਾ। ਪ੍ਰਦੂਸ਼ਣ ਮਾਹੌਲ ਵਿੱਚ ਸਾਹ ਦਾ ਔਖਾ ਆਉਣਾ ਇਸ ਗੱਲ ਦੀ ਨਿਸ਼ਾਨਦੇਹੀ ਕਰਦਾ ਹੈ। ਇਸ ਲਈ ਆਓ! ਧਰਤੀ ਨੂੰ ਸਮਝੀਏ ਅਤੇ ਇਸ ਨੂੰ ਬਚਾਈਏ। ਇਸ ਜੀਉਂਦੇ ਵਸਦੇ ਗ੍ਰਹਿ ਨੂੰ ਪੱਥਰਾਂ, ਰੇਤ ਅਤੇ ਗਰਮ ਹਵਾਵਾਂ ਵਿੱਚ ਨਾ ਬਦਲੀਏ। ਮਨੁੱਖ ਜੇਕਰ ਇਹ ਸੋਚਦਾ ਹੈ ਕਿ ਧਰਤੀ ਉੱਪਰ ਜੰਗਲ ਨਹੀਂ ਹੋਣੇ ਚਾਹੀਦੇ, ਇਹ ਫਾਲਤੂ ਹਨ ਇਨ੍ਹਾਂ ਨੂੰ ਕੱਟ ਕੇ ਇਥੇ ਕਲੋਨੀਆਂ, ਐਵੀਨਿਊ, ਰਿਜ਼ੋਰਟ ਜਾਂ ਪੰਜ-ਸੱਤ ਤਾਰਾ ਹੋਟਲ ਉਸਾਰਨੇ ਚਾਹੀਦੇ ਹਨ, ਤਾਂ ਇਹ ਉਸ ਦੀ ਗਲ਼ਤ ਸੋਚ ਹੈ। ਜੇ ਮਨੁੱਖ ਸਮਝਦਾ ਹੈ ਧਰਤੀ ਉੱਪਰ ਜੀਵ ਨਹੀਂ ਹੋਣੇ ਚਾਹੀਦੇ। ਉਹ ਇੱਕਲਾ ਹੀ ਇਸ ਧਰਤੀ ਦੇ ਸਰਮਾਏ ਨੂੰ ਮਾਣ ਸਕੇ ਤਾਂ ਵੀ ਉਸਦੀ ਸੋਚ ਦਰੁਸਤ ਨਹੀਂ।


**ਸੰਪਾਦਕੀ ਕਾਮੇ :**
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਗੁਰਮੀਤ ਖਰੜ
ਵਿਜੈ ਬੰਬੇਲੀ

**ਮੁੱਖ ਪ੍ਰਬੰਧਕ :**
ਸੁਖਵਿੰਦਰ ਬਾਗਪੁਰ
01821-261338 (O)
94174 27538 (M)
e-mail: tarkshil@yahoo.co.in

**ਟਾਈਪ ਸੈਟਿੰਗ :**
ਦੀਪਕ ਸੋਨੀ

**ਚੰਦੇ :**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ :
ਮੁੱਖ ਦਫ਼ਤਰ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148101
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


**ਸੰਪਾਦਕੀ**

## ਸਿਰ ਚੁੱਕ ਖੜੇ ਸੁਆਲ

ਅਸੀਂ ਹਨੇਰੇ 'ਚ ਰੱਸੀ ਨੂੰ ਸੱਪ ਸਮਝ ਲੈਂਦੇ ਹਾਂ ਅਤੇ ਦੂਰ ਸੜਕ 'ਤੇ ਦਿਖਾਈ ਦਿੰਦੀ ਮ੍ਰਿਗ ਤ੍ਰਿਸ਼ਨਾ ਨੂੰ ਪਾਣੀ। ਦੁਸ਼ਮਣੀ ਕਰ ਰਹੇ ਦੋਖ਼ੀਆਂ ਨੂੰ ਦੋਸਤ ਅਤੇ ਦੋਸਤੀ ਨਿਭਾ ਰਹੇ ਦਰਦਮੰਦਾਂ ਨੂੰ ਵਿਰੋਧੀ ਗਰਦਾਨ ਦਿੰਦੇ ਹਾਂ। ਇਉਂ ਕਈ ਸਾਲ ਚੱਲ ਸਕਦਾ ਹੈ ਅਤੇ ਉਮਰ ਭਰ ਵੀ। ਪਤਾ ਲੱਗਣ 'ਤੇ ਅਸੀਂ ਠੱਗੇ-ਠੱਗੇ ਮਹਿਸੂਸ ਕਰਦੇ ਹਾਂ। ਇਹ ਸਾਰਾ ਕੁਝ ਬਿਨਾਂ ਪਰਖਿਆਂ ਮੰਨਣ ਦੀ ਬਿਰਤੀ ਦਾ ਸਿੱਟਾ ਹੈ। ਚੀਜ਼ਾਂ, ਵਰਤਾਰਿਆਂ ਬਾਰੇ ਹੀ ਭਰਮ-ਭੁਲੇਖੇ ਅਤੇ ਅੰਧ-ਵਿਸ਼ਵਾਸ਼ ਪੈਦਾ ਨਹੀਂ ਹੁੰਦੇ ਇਹ ਮਨੁੱਖੀ ਰਿਸ਼ਤਿਆਂ ਵਿਚ ਵੀ ਵਾਪਰਦੇ ਹਨ। ਸਿਆਸਤ ਵਿਚ ਵੀ ਅਤੇ ਸਮਾਜ ਵਿਚ ਵੀ। ਆਪਣੀ ਕੌਮ-ਪ੍ਰਸਤੀ ਦਾ ਭੁਲੇਖਾ ਖੜ੍ਹਾ ਕਰਕੇ ਹਿਟਲਰ ਨੇ ਕਈ ਵਰ੍ਹੇ ਜਰਮਨ ਕੌਮ ਨੂੰ ਮਗਰ ਲਾਈ ਰੱਖਿਆ ਅਤੇ ਛੇਕੜ ਨੂੰ ਸਮੁੱਚੇ ਦੇਸ਼ ਨੂੰ ਨਮੋਸ਼ੀ ਵਿਚ ਛੱਡ ਕੇ ਆਪ ਖੁਦਕੁਸ਼ੀ ਕਰ ਗਿਆ। ਇਹੀ ਹਾਲ ਪੰਜਾਬ 'ਚ ਖਾਲਿਸਤਾਨੀ ਲਹਿਰ ਦਾ ਹੋਇਆ, ਜਿਸ ਨੇ ਅਣਭੋਲ ਸਿੱਖਾਂ ਵਿਚ ਸਿਆਸੀ ਭੁਲਾਵੇ ਸਿਰਜ ਕੇ, ਪੰਜਾਬੀ ਭਾਈਚਾਰੇ 'ਚ ਤਰੇੜਾਂ ਹੀ ਨਹੀਂ ਪਾਈਆਂ, ਸਗੋਂ ਸੂਬੇ ਦੇ ਵਿਕਾਸ ਨੂੰ ਕਈ ਵਰ੍ਹੇ ਪਿਛਾਂਹ ਸੁੱਟ ਦਿੱਤਾ। ਲੋਕ-ਦੋਖੀਆਂ ਵੱਲੋਂ ਲੋਕ-ਪੱਖੀ ਹੋਣ ਦਾ, ਭਰਮ ਸਿਰਜਣਾ ਦਾ ਵਰਤਾਰਾ ਸਰਵ-ਵਿਆਪੀ ਹੈ। ਇਹ ਹਰ ਮੁਲਕ ਅਤੇ ਹਰ ਧਰਮ ਦੇ ਲੋਕਾਂ 'ਚ ਵਾਪਰ ਰਿਹਾ ਹੈ। ਅਜਿਹੇ ਭੁਲੇਖੇ ਅਤੇ ਭੁਲਾਵੇ, ਹਿੰਦੂ ਅਤੇ ਮੁਸਲਮਾਨ ਭਾਈਚਾਰਿਆਂ ਦੇ ਆਗੂ ਵੀ ਖੜ੍ਹਾ ਕਰਨ ਦੇ ਆਹਰ 'ਚ ਲੱਗੇ ਰਹਿੰਦੇ ਹਨ ਤੇ ਕਾਫੀ ਹੱਦ ਤੱਕ ਉਹ ਕਾਮਯਾਬ ਰਹਿ ਰਹੇ ਹਨ। ਸਾਰੇ ਹੀ ਭਾਈਚਾਰਿਆਂ ਦਾ ਆਮ ਬੰਦਾ ਸੰਸਕਾਰਾਂ ਦੀ ਬੈਸਾਖੀ ਦਾ ਸਹਾਰਾ ਲੈਂਦਾ ਹੈ ਅਤੇ ਪ੍ਰੰਪਰਾ ਦੇ ਸੌਖੇ ਰਾਹ 'ਤੇ ਚਲਦਾ ਹੈ। ਬੇਸ਼ੱਕ ਸਮੁੱਚੀ ਪ੍ਰੰਪਰਾ ਅਪਣਾਉਣਯੋਗ ਨਹੀਂ ਹੁੰਦੀ। ਜਿਸ ਵਿਚ ਬਹੁਤ ਕੁਝ ਬੇਲੋੜਾ ਹੋ ਚੁੱਕਿਆ ਹੁੰਦਾ ਹੈ। ਕਈ ਸ਼ਾਤਰ ਆਗੂ ਆਮ ਬੰਦੇ ਦੀ ਇਸ ਕਮਜ਼ੋਰੀ ਤੋਂ ਭਲੀ-ਭਾਂਤ ਜਾਣੂੰ ਹਨ। ਉਹ ਨਹੀਂ ਚਾਹੁੰਦੇ ਕਿ ਬੰਦਾ ਬਿਨਾ ਸਹਾਰੇ ਦੇ ਤੁਰੇ, ਸਾਬਤ ਕਦਮ ਹੋਵੇ। ਇਹ ਆਗੂ ਇਨ੍ਹਾਂ ਬੈਸਾਖੀਆਂ ਨੂੰ ਇੱਕ ਕੌਮੀ ਗੌਰਵ ਵਜੋਂ ਪੇਸ਼ ਕਰਦੇ ਹਨ ਅਤੇ ਨਾਲ ਨਾਲ ਬੰਦੇ 'ਚ ਇਨ੍ਹਾਂ ਦੇ ਖੁੱਸ ਜਾਣ ਦਾ ਭੈਅ ਵੀ ਭਰਦੇ ਹਨ। ਆਪਣੇ ਆਪ ਨੂੰ ਪ੍ਰੰਪਰਾ ਦੇ ਰਾਖਿਆਂ ਵਜੋਂ ਪੇਸ਼ ਕਰਕੇ ਉਹ ਉਨ੍ਹਾਂ ਬਾਰੇ ਦੁਸ਼ਮਣੀ ਦਾ ਭਰਮ ਖੜ੍ਹਾ ਕਰਦੇ ਹਨ ਜੋ ਇਨ੍ਹਾਂ ਬੈਸਾਖੀਆਂ ਨੂੰ ਕਮਜ਼ੋਰੀ ਕਹਿੰਦੇ ਹਨ ਅਤੇ ਬੰਦੇ ਨੂੰ ਆਪਣੇ ਪੈਰਾਂ 'ਤੇ ਖੜ੍ਹਾ ਕਰਨ ਲਈ ਯਤਨਸ਼ੀਲ ਰਹਿੰਦੇ ਹਨ। ਇਹੀ ਕੁਝ ਤਰਕਸ਼ੀਲ਼ ਲਹਿਰ ਨਾਲ ਜੁੜੇ ਕਾਰਕੁੰਨਾਂ ਖਿਲਾਫ਼ ਪਿਛਲੇ ਦਿਨੀਂ ਵਾਪਰਿਆ ਹੈ ਜਿਨ੍ਹਾਂ ਬਾਰੇ 'ਧਰਮ ਵਿਰੋਧੀ' 'ਰੱਬ ਨੂੰ ਨਾ ਮੰਨਣ ਵਾਲੇ' ਆਦਿ ਵਿਸ਼ੇਸ਼ਣ ਲਾ ਕੇ ਦੁਰ-ਪ੍ਰਚਾਰ ਕੀਤਾ ਗਿਆ ਹੈ। ਇਹ ਹਊਆ ਵੀ ਅਸਲ ਵਿੱਚ ਉਸੇ ਭਰਮ ਸਿਰਜਣਾ ਦਾ ਅੰਗ ਹੈ, ਜਿਸ ਨਾਲ ਪਿਛਲੇ ਦੋ ਦਹਾਕਿਆਂ ਤੋਂ ਅੰਧ-ਵਿਸ਼ਵਾਸ਼ ਖਿਲਾਫ਼ ਕੀਤੀਆਂ ਪ੍ਰਾਪਤੀਆਂ 'ਤੇ ਪੋਚਾ ਮਾਰਨ ਦੀ ਕੋਸ਼ਿਸ਼ ਕੀਤੀ ਹੈ। ਤਰਕਸ਼ੀਲਾਂ ਵੱਲੋਂ ਹੁਣ ਤੱਕ ਕੀਤੇ ਕੰਮਾਂ ਅਤੇ ਛਪੇ ਸਾਹਿਤ ਦਾ ਲੇਖਾ-ਜੋਖਾ ਦੱਸੇਗਾ ਕਿ ਕੀਤਾ ਜਾ ਰਿਹਾ ਦੁਰ-ਪ੍ਰਚਾਰ ਝੂਠਾ ਹੈ ਤੇ ਨਿਰ-ਆਧਾਰ ਹੈ। ਇਹ ਠੀਕ ਹੈ ਕਿ ਅਸੀਂ ਕਿਸੇ ਵੀ ਧਰਮ ਦੇ ਪੈਰੋਕਾਰ ਨਹੀਂ, ਪਰ ਇਸ ਦਾ ਅਰਥ ਇਹ ਨਹੀਂ ਕਿ ਅਸੀਂ ਧਰਮੀ ਬੰਦਿਆਂ ਦੀਆਂ ਭਾਵਨਾਵਾਂ ਦਾ ਸਤਿਕਾਰ ਨਹੀਂ ਕਰਦੇ। ਅਸੀ ਪ੍ਰੰਪਰਾ ਪੂਜਕ ਨਹੀਂ ਹਾਂ। ਅਸੀਂ ਅੱਖਾਂ ਮੀਚ ਕੇ ਕੁਝ ਵੀ ਸਵੀਕਾਰ ਕਰਨ ਦੇ ਵਿਰੱਧ ਹਾਂ। ਅਸੀਂ ਵਿਰਸੇ 'ਚੋਂ ਚੰਗੀਆਂ ਗੱਲਾਂ ਅਪਣਾਉਣ ਦੇ ਹੱਕ ਵਿਚ ਹਾਂ ਅਤੇ ਬੋਦੇ ਹੋ ਚੁੱਕੇ ਵਿਚਾਰਾਂ ਨੂੰ ਛੱਡਣ ਦੇ ਮੁੱਦਈ ਹਾਂ। ਸਾਨੂੰ ਧਾਰਮਿਕ ਲੋਕਾਂ ਦੀ ਭਾਵਨਵਾਂ ਦਾ, ਉਨ੍ਹਾਂ ਦੇ ਕਥਿਤ ਆਗੂਆਂ ਤੋਂ ਵੱਧ ਫਿਕਰ ਹੈ, ਜੋ ਧਰਮ ਦੀ ਆੜ ਵਿਚ ਉਨ੍ਹਾਂ ਦੀਆਂ ਇਨ੍ਹਾਂ ਭਾਵਨਾਵਾਂ ਨਾਲ ਖਿਲਵਾੜ ਕਰਦੇ ਹਨ। ਗ਼ੈਬੀ-ਸ਼ਕਤੀਆਂ ਦੇ ਦਾਅਵੇਦਾਰ, ਜੋਤਿਸ਼ੀ, ਸਾਧ, ਸਿਆਣੇ ਅਤੇ ਤਾਂਤਰਿਕ ਤਰਕਸ਼ੀਲਾਂ ਦਾ ਕੁਝ ਨਹੀਂ ਵਿਗਾੜ ਰਹੇ ਕਿਉਂਕਿ ਉਹ ਉਨ੍ਹਾਂ ਦੇ ਚੁੰਗਲ 'ਚੋਂ ਨਿਕਲ ਚੁੱਕੇ ਹਨ। ਸਾਡੀ ਉਨ੍ਹਾਂ ਨਾਲ ਨਿੱਜੀ ਲੜਾਈ ਨਹੀਂ। ਅਸੀਂ ਅਣਭੋਲ ਲੋਕਾਂ ਦੀ ਲੜਾਈ ਲੜ ਰਹੇ ਹਾਂ ਜੋ ਨਿੱਤ-ਦਿਨ ਉਨ੍ਹਾਂ ਦੀ ਲੁੱਟ ਦਾ ਸ਼ਿਕਾਰ ਹੋ ਰਹੇ ਹਨ। ਅੱਜ ਵੱਖ-ਵੱਖ ਧਰਮਾਂ ਦੇ ਪੈਰੋਕਾਰਾਂ ਲਈ ਇਹ ਸਵਾਲ ਸਿਰ ਚੁੱਕੀ ਖੜ੍ਹਾ ਹੈ ਕਿ ਉਨ੍ਹਾਂ ਨੇ ਬੈਸਾਖੀਆਂ ਵੰਡਣ ਵਾਲਿਆਂ, ਭੁਲਾਵੇ ਸਿਰਜਣ ਵਾਲਿਆਂ ਨਾਲ ਖੜ੍ਹਨਾ ਹੈ ਜਾਂ ਉਨ੍ਹਾਂ ਨਾਲ ਜੋ ਲੋਕਾਂ ਨੂੰ ਆਪਣੇ ਪੈਰਾਂ 'ਤੇ ਖੜ੍ਹਾ ਹੋਇਆ ਦੇਖਣ ਲਈ ਖਾਹਿਸ਼ਮੰਦ ਹਨ, ਜੋ ਦਲੀਲ ਅਤੇ ਵਿਵੇਕ ਦਾ ਦੀਵਾ ਲੈ ਕੇ ਉਨ੍ਹਾਂ ਨਾਲ, ਹਨੇਰੇ ਰਾਹਾਂ 'ਚ ਹਮਕਦਮ ਹੋਣ ਲਈ ਪ੍ਰਤੀਬੱਧ ਹਨ।

gondarasa@yahoo.com

# ਫ਼ਾਸ਼ੀਵਾਦ ਬਾਰੇ ਕੁਝ ਟਿੱਪਣੀਆਂ

ਗੁਰਬਖ਼ਸ਼ ਸਿੰਘ ਬੰਨੂਆਣਾ

ਦੇਸ਼ ਭਗਤ ਯਾਦਗਾਰ ਹਾਲ ਦੇ ਟਰੱਸਟੀ, ਤੱਥ ਖ਼ੋਜ ਕਮੇਟੀ ਕਮੇਟੀ ਦੇ ਮੁਖ਼ੀ ਤੇ ਪੰਜਾਬੀ ਦੇ ਮਰਹੂਮ ਸ਼੍ਰੋਮਣੀ ਪੱਤਰਕਾਰ ਗੁਰਬਖ਼ਸ਼ ਸਿੰਘ ਬੰਨੂਆਣਾ ਵੱਲੋਂ ਫ਼ਾਸ਼ੀਵਾਦ ਬਾਰੇ ਕੀਤੀਆਂ ਬੇਬਾਕ ਟਿੱਪਣੀਆਂ ਵਾਲੀ ਉਨ੍ਹਾਂ ਦੀ ਲਿਖ਼ਤ ਨੂੰ ਇੱਕ ਸ਼ਰਧਾਂਜਲੀ ਦੇ ਰੂਪ ਵਿੱਚ ਪੇਸ਼ ਕਰ ਰਹੇ ਹਾਂ। ...ਅਦਾਰਾ

ਅਮਰੀਕਾ ਦੀ ਇੱਕ ਵਿਦਵਾਨ ਔਰਤ ਨੂੰ 25 ਸਾਲ ਜੇਲ੍ਹ ਵਿੱਚ ਬਤੀਤ ਕਰਨ ਦੀ ਸਜ਼ਾ ਸੁਣਾਈ ਗਈ ਹੈ। ਉਸ ਦਾ ਨਾਂ ਹੈ : ਅਨਾ ਬੇਲੇਨ ਮੋਂਟਜ਼। ਉਸ ਵਿਰੁੱਧ ਇਲਜ਼ਾਮ ਇਹ ਸੀ ਕਿ ਉਹ ਕਿਊਬਾ ਨੂੰ ਪਿਆਰ ਕਰਦੀ ਹੈ ਤੇ ਉਹਦੇ ਪ੍ਰਤੀ ਅਮਰੀਕਾ ਦੀ ਨੀਤੀ ਨੂੰ ਨਫ਼ਰਤ। 'ਸੰਡੇ ਟਾਈਮਜ਼ ਆਫ਼ ਇੰਡੀਆ' ਅਨੁਸਾਰ ਸਰਕਾਰੀ ਵਕੀਲ ਨੇ ਅਦਾਲਤ ਨੂੰ ਦੱਸਿਆ ਕਿ ਉਸ ਨੇ ਕਿਊਬਾ ਪ੍ਰਤੀ ਇਹ ਪਿਆਰ ਅਤੇ ਇਸ ਗਰੀਬ ਟਾਪੂ ਦੇਸ਼ ਨਾਲ ਸਬੰਧਤ ਅਮਰੀਕੀ ਵਿਦੇਸ਼ ਨੀਤੀ ਨਾਲ ਘ੍ਰਿਣਾ ਕਾਰਣ ਕੀਤਾ ਸੀ। ਮੋਂਟਜ਼ ਪਹਿਲਾਂ ਅਮਰੀਕਾ ਦੇ ਨਿਆਂ ਭਾਗ ਵਿੱਚ ਕੰਮ ਕਰਦੀ ਸੀ ਫਿਰ ਉਹ ਅਮਰੀਕਾ ਦੀ ਖ਼ੁਫ਼ੀਆ ਏਜੰਸੀ ਡੀ.ਆਈ.ਏ. ਵਿੱਚ ਪਹੁੰਚ ਗਈ। ਇਸ ਏਜੰਸੀ ਦਾ ਕੰਮ ਹੈ ਦੂਸਰੇ ਦੇਸ਼ਾਂ ਦੇ ਫ਼ੌਜੀ ਰਹੱਸ ਪ੍ਰਾਪਤ ਕਰਨਾ ਅਤੇ ਅਮਰੀਕਾ ਦੀ ਇੱਕ ਹੋਰ ਸੂਹੀਆ ਏਜੰਸੀਸ ਸੀ.ਆਈ.ਏ. ਨੂੰ ਪਹੁੰਚਾਉਣਾ। ਮੋਂਟਜ਼ ਕਿਊਬਨ ਮਾਮਲਿਆਂ ਬਾਰੇ ਚੋਟੀ ਦੀ ਵਿਸ਼ਲੇਸ਼ਕ ਬਣ ਗਈ।

ਆਖਿਆ ਗਿਆ ਕਿ ਮੋਂਟਜ਼ ਕਿਊਬਾ ਲਈ ਜਾਸੂਸੀ ਕਰਦੀ ਰਹੀ। ਉਸ ਨੇ ਕਿਊਬਾ ਦੀ ਇੰਟੈਲੀਜ਼ੈਂਸ ਨੂੰ ਉੱਥੇ ਕੰਮ ਕਰ ਰਹੇ ਗੁਪਤ ਅਮਰੀਕੀ ਏਜੰਟਾਂ ਦੇ ਨਾਂ ਦੱਸੇ। ਉਸ ਨੇ ਉਨ੍ਹਾਂ ਨੂੰ ਖ਼ਬਰਦਾਰ ਕੀਤਾ ਕਿ ਵਾਸ਼ਿੰਗਟਨ ਤੁਹਾਡੇ ਕਿਹੜੇ-ਕਿਹੜੇ ਫ਼ੌਜੀ ਅਦਾਰਿਆਂ ਦੀ ਜਾਸੂਸੀ ਕਰ ਰਿਹਾ ਹੈ। ਉਹਨੇ ਉਨ੍ਹਾਂ ਨੂੰ ਕਲਾਸੀਫ਼ਾਈਡ ਅਮਰੀਕੀ ਫ਼ੋਟੋਗ੍ਰਾਫ ਵੀ ਮੁਹੱਈਆ ਕੀਤੇ। ਦੂਜੇ ਸ਼ਬਦਾਂ ਵਿੱਚ ਅਮਰੀਕਾ ਦੇ ਫ਼ੀਡਲ ਕਾਸਟਰੋ ਨੂੰ ਸੱਤਾ ਤੋਂ ਹਟਾਉਣ ਦੇ ਸਾਰੇ ਮਨਸੂਬਿਆਂ ਨੂੰ ਨਾਕਾਮ ਬਣਾ ਦਿੱਤਾ। ਇਹ ਕੇਸ ਜਾਸੂਸੀ ਦੇ ਦੂਜੇ ਮੁਕੱਦਮਿਆਂ ਨਾਲੋਂ ਇਸ ਕਰਕੇ ਭਿੰਨ ਸੀ ਕਿ ਮੋਂਟਜ਼ ਉੱਤੇ ਇਹ ਇਲਜ਼ਾਮ ਨਹੀਂ ਸੀ ਕਿ ਉਸ ਨੇ ਕਿਸੇ ਲਾਲਚ ਵਿੱਚ ਆ ਕੇ ਅਜਿਹਾ ਕੀਤਾ। ਉਸ ਨੇ ਜੋ ਕੁਝ ਵੀ ਕੀਤਾ, ਉਸ ਲਈ ਇੱਕ ਕੌਡੀ ਵੀ ਆਪਣੇ ਲਈ ਵਸੂਲ ਨਹੀਂ ਕੀਤੀ। ਜੋ ਖਰਚ ਆਉਂਦਾ ਰਿਹਾ, ਉਹਦੀ ਗੱਲ ਵੱਖਰੀ ਹੈ।

ਉਹਨੇ ਅਦਾਲਤ ਨੂੰ ਸਾਫ਼-ਸਾਫ਼ ਕਿਹਾ ਕਿ ਮੈਂ ਕਾਨੂੰਨ ਦੇ ਮੁਕਾਬਲੇ ਆਪਣੇ ਜ਼ਮੀਰ ਦੀ ਆਵਾਜ਼ ਨੂੰ ਪਹਿਲ ਦਿੱਤੀ ਹੈ। ਉਹਨੇ ਬੜੀ ਦਲੇਰੀ ਨਾਲ ਅਦਾਲਤ ਨੂੰ ਦੱਸਿਆ ਕਿ ਮੇਰਾ ਨਿਸ਼ਚਾ ਹੈ ਕਿ ਸਾਡੀ ਸਰਕਾਰ ਦੀ ਕਿਊਬਾ ਪ੍ਰਤੀ ਨੀਤੀ ਜ਼ਾਲਿਮਾਨਾ ਤੇ ਅਨਿਆਈ ਹੈ। ਮੈਂ ਮਹਿਸੂਸ ਕੀਤਾ ਸੀ ਕਿ ਅਸੀਂ ਉਸ ਉੱਤੇ ਆਪਣੀਆਂ ਕਦਰਾਂ ਕੀਮਤਾਂ ਤੇ ਆਪਣੀ ਸਿਆਸੀ ਪ੍ਰਣਾਲੀ ਠੋਸਣ ਦੀਆਂ ਜਿਹੜੀਆਂ ਕੋਸ਼ਿਸ਼ਾਂ ਕਰ ਰਹੇ ਹਾਂ ਉਨ੍ਹਾਂ ਤੋਂ ਬਚਣ ਲਈ ਉਹਦੀ ਮੱਦਦ ਕਰਨਾ ਸਾਡੀ ਇਖ਼ਲਾਕੀ ਜ਼ਿੰਮੇਦਾਰੀ ਹੈ। ਵਾਸ਼ਿੰਗਟਨ ਡੀ.ਸੀ.ਏ. ਜੱਜ ਦਾ ਜਵਾਬ ਸੀ, 'ਜੇ ਤੁਸੀਂ ਆਪਣੇ ਦੇਸ਼ ਨੂੰ ਪਿਆਰ ਨਹੀਂ ਕਰਦੇ ਤਾਂ ਘੱਟ ਘੱਟ ਇਸ ਨੂੰ ਨੁਕਸਾਨ ਪਹੁੰਚਾਉਣ ਵਾਲੀ ਕੋਈ ਗੱਲ ਨਹੀਂ ਸੀ ਕਰਨੀ ਚਾਹੀਦੀ'। ਪਰ ਇਸ ਸਾਰੀ ਕਹਾਣੀ ਨੂੰ ਮਹਿਜ਼ ਇੱਕ ਕੇਸ ਨਹੀਂ ਸਮਝਿਆ ਜਾ ਸਕਦਾ। ਸੰਡੇ ਟਾਈਮਜ਼ ਆਫ਼ ਇੰਡੀਆ ਦੇ ਪ੍ਰਤੀਨਿਧ ਛਿਦਾਨੰਦ ਰਾਜ ਘਾਟਾ ਨੇ 20 ਅਕਤੂਬਰ 2002 ਦੀ ਪ੍ਰਕਾਸ਼ਨਾ ਵਿੱਚ ਲਿਖਿਆ ਹੈ : 'ਪ੍ਰੰਤੂ ਬਹੁਤ ਸਾਰੇ ਵਿਸ਼ੇਸ਼ੱਗਾਂ ਲਈ, ਉਸ ਦਾ ਕੇਸ ਅਮਰੀਕਾ ਦੇ ਬੁੱਧੀਜੀਵੀ ਹਲਕਿਆਂ ਵਿੱਚ ਦੇਸ਼ ਦੀ ਵਿਦੇਸ਼ੀ ਨੀਤੀ ਪ੍ਰਤੀ ਅਸੰਤੁਸ਼ਟਤਾ ਦਾ ਪ੍ਰਗਟਾਅ ਵੀ ਹੈ।'

ਪ੍ਰੰਤੂ ਇਸ ਅਸੰਤੁਸ਼ਟਤਾ ਵਿੱਚੋਂ ਵਧੇਰੇ, ਖ਼ਾਸ ਕਰ ਕੈਂਪਸਾਂ ਅਤੇ ਅਕਾਦਮਿਕ ਦੁਨੀਆਂ ਵਿੱਚ, ਪ੍ਰਸ਼ਾਸ਼ਨ ਦੁਆਰਾ ਵਜਾਏ ਜਾਂਦੇ ਢੋਲਾਂ ਦੇ ਚੀਕ-ਚਿਹਾੜੇ ਵਿੱਚ ਡੁੱਬ ਜਾਂਦੀ ਹੈ। ਇਸ ਚੀਕ-ਚਿਹਾੜੇ ਨੂੰ ਲਾਈਲੱਗ ਮੀਡੀਆ ਵੀ ਉਭਾਰਦਾ ਹੈ। ਸਿਰਫ਼ ਬਾਰਬਰਾ ਸਟਰੀਜੈਂਡ ਤੇ ਹੈਰੀਬੇਲਾਫ਼ੋਟ ਜਿਹੀਆਂ ਪਬਲਿਕ ਹਸਤੀਆਂ ਹੀ ਆਪਣੀ ਗੱਲ ਸੁਣਾ ਸਕਣ ਦੇ ਸਮਰੱਥ ਹੁੰਦੀਆਂ ਹਨ। ਸ਼ੁੱਕਰਵਾਰ ਨੂੰ ਅਦਾਕਾਰ ਸੀਨ ਪੇਨ ਨੇ ਰਾਸ਼ਟਰਪਤੀ ਬੁੱਸ਼ ਨੂੰ ਇੱਕ ਖ਼ੁੱਲ੍ਹੀ ਚਿੱਠੀ ਲਿਖਣ ਲਈ 'ਵਾਸ਼ਿੰਗਟਨ ਪੋਸਟ' ਵਿੱਚ ਇੱਕ ਪੂਰੇ ਸਫ਼ੇ ਦਾ (50 ਹਜ਼ਾਰ ਡਾਲਰ ਤੋਂ ਵੱਧ ਕੀਮਤ ਵਾਲਾ) ਇਸ਼ਤਿਹਾਰ ਦਿੱਤਾ।

"ਤੁਹਾਡੇ ਦੁਆਰਾ ਹੁਣ ਤੱਕ ਕੀਤੇ ਅਤੇ ਪ੍ਰਸਤਾਵਿਤ ਕੰਮ, ਇਸ ਦੇਸ਼ ਨੂੰ ਜਿਸ ਦੇ ਤੁਸੀਂ ਰਾਸ਼ਟਰਪਤੀ ਹੋ, ਪ੍ਰੀਭਾਸ਼ਿਤ ਕਰਨ ਵਾਲੇ ਸਾਰੇ ਅਸੂਲਾਂ ਦੀ ਉਲੰਘਣਾਂ ਕਰਨ ਵਾਲੇ ਹਨ।" ਪੇਨ ਨੇ ਇਹ ਲਿਖ਼ਦਿਆਂ ਬੁਸ਼ ਪ੍ਰਸ਼ਾਸ਼ਨ ਦੀਆਂ ਕੁਝ ਵਿਸ਼ੇਸ਼ਤਾਵਾਂ ਵਜੋਂ ਸੰਵਾਦ ਦੀ ਅਸਹਿਣਸ਼ੀਲਤਾ, ਆਪਣੇ ਆਲੋਚਕਾਂ ਨੂੰ ਖ਼ੂੰਜੇ ਲਾਉਣਾ, ਅਰਥ ਹੀਣ ਜੁਮਲੇਬਾਜ਼ੀ ਰਾਹੀਂ ਖ਼ੌਫ਼ ਪੈਦਾ ਕਰਨਾ ਤੇ ਸਹੂਲਤ ਵਾਲੇ ਮੀਡੀਆ ਦੀ ਮੁੱਠੀ-ਚਾਪੀ ਕਰਨਾ ਆਦਿ ਦੀਆਂ ਉਦਾਹਰਣਾਂ ਦਿੱਤੀਆਂ। 'ਮੰਥਲੀ ਰਿਵਿਊ-2002' ਦੁਆਰਾ ਜੋ ਬ੍ਰਾਊਨ ਯੂਨੀਵਰਸਿਟੀ ਵਿੱਚ ਇਤਿਹਾਸ ਦੀ ਸਿੱਖਿਆ ਦਿੰਦੇ ਹਨ, ਦਾ ਇੱਕ ਅਹਿਮ ਲੇਖ਼ 'ਅਮਰੀਕਾ ਵਿੱਚ ਸਮਾਜਵਾਦ ਦੇ ਸੱਭਿਆਚਾਰ' ਪ੍ਰਕਾਸ਼ਿਤ ਕੀਤਾ ਹੈ ਜਿਸ ਦੇ ਅੰਸ਼ ਇੰਜ ਹਨ : '11 ਸਤੰਬਰ ਦੇ ਦੁਖ਼ਾਂਤ ਪਿੱਛੋਂ ਘਟਨਾਵਾਂ ਵਿੱਚ ਤੇਜ ਰਾਜਨੀਤਿਕ ਤਬਦੀਲੀ ਆਪਣਾ ਸੁਨੇਹਾ ਦਿੰਦੀ ਹੈ ਜਿਵੇਂ ਕਾਲੇ ਪ੍ਰਵਾਸੀਆਂ ਨੂੰ



ਸ਼ੈਤਾਨ ਬਣਾ ਕੇ ਪੇਸ਼ ਕੀਤਾ ਜਾ ਰਿਹਾ ਹੈ ਤੇ ਉਨ੍ਹਾਂ ਨੂੰ ਹਰ ਪਾਸਿਓਂ ਧਮਕੀਆਂ ਤੇ ਪਾਬੰਦੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਦੱਖ਼ਣ ਪੰਥੀ ਰਾਜਨੀਤਿਕ ਅਗਵਾਈ ਦੇ ਖਿਲਾਫ਼ ਉੱਠਣ ਵਾਲੀ ਲਹਿਰ ਵੀ ਵਧੇਰੇ ਤੋਂ ਵਧੇਰੇ ਵਿਸ਼ਵੀ ਲਹਿਰ ਦਾ ਸੁਭਾਅ ਅਖ਼ਤਿਆਰ ਕਰ ਰਹੀ ਹੈ। ਇੱਥੋਂ ਤੱਕ ਕਿ ਅਮਰੀਕਾ ਦੇ ਅੰਦਰ ਵੀ AFL-CIO ਨੇ ਹੁਣੇ ਜਿਹੇ ਪ੍ਰਵਾਸੀਆਂ ਦੇ ਕੇਂਦਰੀ ਮਹੱਤਵ ਨੂੰ ਸਮਝਿਆ ਹੈ। ਗ਼ੈਰ ਕਾਨੂੰਨੀ ਪ੍ਰਵਾਸੀਆਂ ਨੂੰ ਦੇਸ਼ ਵਿੱਚੋਂ ਬਾਹਰ ਕੱਢਣ ਦੀ ਪੁਰਾਣੀ ਮੰਗ ਨੂੰ ਛੱਡ ਕੇ ਉਨ੍ਹਾਂ ਨੂੰ ਕਾਨੂੰਨੀ ਹੈਸੀਅਤ ਦੇਣ ਦੀ ਮੰਗ ਤੱਕ, ਇਸ ਨੇ ਆਪਣੀ ਮਜ਼ਦੂਰ ਨੀਤੀ ਵਿੱਚ ਆਪਣੀ ਵੱਡੀ ਤਬਦੀਲੀ ਲਿਆਂਦੀ ਹੈ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਪ੍ਰਮੁੱਖ਼ ਸੰਸਥਾਵਾਂ ਵੀ, ਜਦੋਂ ਉਨ੍ਹਾਂ ਦੀ ਹੋਂਦ ਖ਼ਤਰੇ ਵਿੱਚ ਪੈ ਜਾਂਦੀ ਹੈ ਤਾਂ ਕਈ ਵਾਰ ਅਗਾਂਹਵਧੂ ਖ਼ੇਮੇ ਵਿੱਚ ਸ਼ਾਮਲ (ਭਾਵੇਂ ਪੂਰੀਆਂ ਨਾ ਵੀ ਹੋਣ) ਹੋ ਜਾਂਦੀਆਂ ਹਨ। ਰਾਜਨੀਤਿਕ ਤੌਰ ਤੇ ਹਲਕੇ AFL-CIO ਤੋਂ ਪਾਰ ਕਿਸੇ ਨਵੀਂ ਲਹਿਰ ਦੇ ਸੰਗੀ ਸਾਥੀ ਦੇ ਕਾਰਜ ਕਰਤਾ ਕਿੱਥੋਂ ਲੱਭੇ ਜਾਣਗੇ? ਇਸ ਭਖ਼ਦੇ ਪ੍ਰਸ਼ਨ ਦੇ ਉੱਤਰ ਲਈ ਸਾਨੂੰ ਸੱਭਿਆਚਾਰ ਵੱਲ ਮੁੜਨਾ ਪਵੇਗਾ। ਇੱਕ ਸਮਾਜ ਵਿੱਚ ਜਿੱਥੇ ਘੱਟ ਗਿਣਤੀਆਂ ਦਾ ਖ਼ੁੱਲ੍ਹਾ ਰਾਜਨੀਤਿਕ ਪ੍ਰਗਟਾਵਾ ਸਦੀਆਂ ਤੱਕ ਪਾਬੰਦੀ ਸ਼ੁਦਾ ਰਿਹਾ ਹੋਵੇ ਤੇ ਖ਼ੱਬੇ ਪੱਖ਼ੀ ਰਾਜਨੀਤਿਕ ਪਾਰਟੀਆਂ ਹੋਰਨਾਂ ਰੁਕਾਵਟਾਂ ਵਿੱਚ ਉਲਝੀਆਂ ਹੋਣ, ਮੁਕਤੀ ਦੀਆਂ ਦ੍ਰਿਸ਼ਟੀਆਂ ਅਕਸਰ ਸੱਭਿਆਚਾਰਕ ਰੂਪ ਲੈ ਲੈਂਦੀਆਂ ਹਨ।...

...ਅਖ਼ਬਾਰ ਇੱਕ ਲਹਿਰ ਨਹੀਂ ਹੁੰਦੀ, ਪ੍ਰੰਤੂ ਇੱਕ ਨਵੀਂ ਤਰ੍ਹਾਂ ਦੀ ਖ਼ੱਬੀ ਧਿਰ ਖ਼ਾੜੀ ਇਲਾਕੇ ਵਿੱਚ ਕਈ ਸਾਲਾਂ ਤੋਂ ਉੱਸਲ ਵੱਟੇ ਲੈ ਰਹੀ ਹੈ ਜਿਸ ਦਾ ਆਧਾਰ ਮੁੱਖ਼ ਤੌਰ ਤੇ ਨਸਲੀ ਵਿਤਕਰਿਆਂ, ਪ੍ਰਵਾਸੀ ਅਧਿਕਾਰਾਂ ਤੇ ਜੇਲ੍ਹ ਉਦਯੋਗ ਮੁਸ਼ੱਕਤ ਦੇ ਮੁੱਦਿਆਂ ਤੇ ਲੜਨ ਵਾਲੇ ਜਵਾਨ ਤੇ ਬੁੱਢੇ ਹਨ। ਉਹ 'ਵਾਰ ਟਾਈਮਜ਼' ਦਾ ਜੰਗ ਵਿਰੋਧੀ ਲਹਿਰ ਵਜੋਂ ਦੇਸ਼ ਪੱਧਰ ਉੱਤੇ ਆਧਾਰ ਬਣਦੇ ਹਨ ਤੇ ਇਸ ਦਾ ਚਿਹਰਾ ਬਹੁ ਸੱਭਿਆਚਾਰਕ ਬਣ ਕੇ ਉਸ ਲਹਿਰ ਨੂੰ ਹੋਰ ਵੀ ਮਜਬੂਤ ਬਣਾਉਂਦੇ ਹਨ ਜਿਸ ਵਿੱਚ ਉਹ ਜਨਮੇ ਸਨ। ਮੁਜ਼ਾਹਰਿਆਂ ਤੋਂ ਬਿਨਾਂ ਵੀ ਹਰ ਪੀੜ੍ਹੀ ਦੇ ਸੈਂਕੜੇ ਕਾਰਜਕਰਤਾ ਰਾਜਨੀਤਿਕ ਅੰਤਰ ਕ੍ਰਿਆ ਤੇ ਸੰਵਾਦ ਦੀ ਪ੍ਰਕ੍ਰਿਆ ਵਿੱਚ ਪਏ ਨਜ਼ਰ ਆਉਂਦੇ ਹਨ।

ਅਸੀਂ ਯੂਰਪੀਅਨ ਤਰਜ਼ ਦੇ ਸਮਾਜਵਾਦੀ ਜਾਂ ਕਮਿਊਨਿਸਟ ਸਥਾਨਕ ਕਲੱਬ ਹਾਊਸ, ਬਿਮਾਰੀ ਅਤੇ ਮੌਤ ਲਾਭ ਸੁਸਾਇਟੀਆਂ ਜਾਂ ਸ਼ਾਇਦ ਰੂਸੀ ਇਨਕਲਾਬ ਵਰਗੀ ਕਿਸੇ ਇੱਕ, ਸਭ ਕੁਝ ਨੂੰ ਜੋੜਨ ਵਾਲੀ ਰਾਜਨੀਤਿਕ ਘਟਨਾਂ ਨੂੰ ਵਾਪਰਦਿਆਂ ਨਹੀਂ ਵੇਖਾਂਗੇ ਜਿਸ ਤੋਂ ਕਿਸੇ ਯੁੱਗ ਬਾਰੇ ਅੰਦਾਜ਼ਾ ਲਗਾਇਆ ਜਾ ਸਕੇ ਪ੍ਰੰਤੂ ਅਸੀਂ ਪਹਿਲਾਂ ਹੀ ਵਿਸ਼ਵ ਪੱਧਰੀ ਜੜ੍ਹਾਂ ਅਤੇ ਨਿਸ਼ਾਨਿਆਂ ਵਾਲੀ ਨਵੀਂ ਮਜ਼ਦੂਰ ਜਮਾਤ ਦੇ ਜਨਮ ਲੈਣ ਦੇ ਅਨੁਭਵ ਨੂੰ ਹੰਢਾ ਰਹੇ ਹਾਂ ਜਿਸ ਨੇ ਆਪਣੇ ਮੈਂਬਰਾਂ ਨੂੰ ਮੁੜ ਜੀਵਿਤ ਹੋ ਰਹੀ ਮਜ਼ਦੂਰ ਲਹਿਰ ਦੇ ਸਭ ਤੋਂ ਕ੍ਰਿਆਸ਼ੀਲ ਸੈਕਟਰਾਂ ਵਿੱਚ ਲਗਾ ਦਿੱਤਾ ਹੈ। ਜੇ AFL-CIO ਨਲਾਇਕੀ ਤੇ ਸੀ.ਆਈ.ਏ. ਨਾਲ ਸਬੰਧਤ ਨੇਤਾਵਾਂ ਦੇ ਏਨੇ ਦਹਾਕਿਆਂ ਬਾਅਦ (ਘੱਟੋ-ਘੱਟ 1995 ਤੱਕ) ਫ਼ਿਰ ਉਭਰ ਸਕਦੀ ਹੈ ਤਾਂ ਇਸ ਨੂੰ ਮਾਨਵੀ ਸਾਧਨ ਤੇ ਭਵਿੱਖ਼ ਦੇ ਨੇਤਾ ਇੱਥੇ ਹੀ ਮਿਲਣਗੇ ਜਾਂ ਫ਼ਿਰ ਕਿਤੇ ਨਹੀਂ।

ਵਿਸ਼ਵ ਵਿਆਪੀ ਵਰਤਾਰੇ, ਖ਼ਾਸ ਕਰ ਅਮਰੀਕੀ ਨੀਤੀਆਂ ਦੀ ਦਿਸ਼ਾ ਭਿਆਨਕ ਸੰਭਾਵਨਾਵਾਂ ਜਗਾਉਂਦੀ ਹੈ ਪ੍ਰੰਤੂ ਆਸ ਗਵਾਚ ਨਹੀਂ ਗਈ ਤੇ ਨਾ ਹੀ ਅਮਰੀਕੀ ਸਮਾਜਵਾਦੀ ਸੱਭਿਆਚਾਰਾਂ ਦੀ ਕਹਾਣੀ ਦਾ ਨਾਖ਼ੁਸ਼ ਗਵਾਰ ਅੰਤ ਹੋ ਗਿਆ ਹੈ। ਇਹ ਬਿਲਕੁਲ ਵੀ ਨਹੀਂ ਹੋਇਆ ਅਤੇ ਏਧਰ ਹਿੰਦੁਸਤਾਨ ਵਿੱਚ ਫ਼ਾਸ਼ੀਵਾਦ ਦਾ ਹਮਲਾ ਨਿਰੰਤਰ ਜਾਰੀ ਹੈ। ਚਲੋ, ਅਡਵਾਨੀ ਦੀ ਰੱਥ ਯਾਤਰਾ, ਬਾਬਰੀ ਮਸਜਿਦ ਨੂੰ ਢਾਹੇ ਜਾਣ ਦੀ ਘਟਨਾ, ਰੱਥ ਯਾਤਰਾ ਤੇ ਅਯੁੱਧਿਆ ਵਿੱਚ ਵਾਪਰੇ ਘਟਨਾ ਕਾਂਡ ਮੁੜ ਹਾਲ ਹੀ ਵਿੱਚ ਅਯੁੱਧਿਆ ਵਿੱਚ ਹੋਏ, ਵਾਪਰੇ ਵਰਤਾਰੇ ਅਤੇ ਗੁਜਰਾਤ ਵਿੱਚ ਮਚਾਏ ਕਹਿਰ ਦਾ ਜ਼ਿਕਰ ਨਾ ਵੀ ਕਰੀਏ ਤਾਂ ਵੀ ਹੁਣੇ-ਹੁਣੇ ਜੋ ਕੁਝ ਵਾਪਰਿਆ ਹੈ, ਉਹ ਵੀ ਇਸ ਦੀ ਨਿਡਰਤਾ ਨੂੰ ਜ਼ਾਹਿਰ ਕਰਦਾ ਹੈ। ਤਾਮਿਲਨਾਡੂ ਵਿੱਚ ਇੱਕ ਆਰਡੀਨੈਂਸ ਜਾਰੀ ਕਰਕੇ 'ਜ਼ਬਰਦਸਤੀ' ਮਜ਼ਹਬ ਬਦਲੇ ਜਾਣ ਤੇ ਪਾਬੰਦੀ ਲਗਾ ਦਿੱਤੀ ਗਈ ਹੈ। ਹਰ ਕੋਈ ਜਾਣਦਾ ਹੈ ਕਿ ਇਸ ਜ਼ਬਰਦਸਤੀ ਦੇ ਕੀ ਅਰਥ ਹਨ। ਸੁਭਾਵਿਕ ਹੀ ਇਹ ਅਹਿਸਾਸ ਪੈਦਾ ਹੋਇਆ ਕਿ ਇਹ ਸਮਾਜ ਦੇ ਭਗ਼ਵੇਂਕਰਨ ਲਈ ਕੀਤਾ ਗਿਆ ਇੱਕ ਖ਼ਤਰਨਾਕ ਉਪਰਾਲਾ ਹੈ। ਅਜੇ ਕੁਝ ਹੀ ਸਮਾਂ ਪਹਿਲਾਂ ਗੁਜਰਾਤ ਵਿੱਚ ਇੱਕ ਸੰਪਰਦਾਇ, ਮੁਸਲਮਾਨ ਭਾਈਚਾਰੇ ਦੇ ਸਫਾਏ ਲਈ ਜੋ ਕਹਿਰ ਢਾਏ ਗਏ, ਉਹ ਸਭ ਦੇ ਸਾਹਮਣੇ ਹਨ। ਤਾਮਿਲਨਾਡੂ ਨੂੰ ਗੁਜਰਾਤ ਬਣਾਉਣ ਲਈ ਇੱਕ ਨਵੀਂ ਚਲਾਕੀ ਵਰਤੀ ਗਈ ਹੈ ਅਤੇ ਹੁਣ ਪੂਰੀ ਨਿਰਲੱਜਤਾ ਨਾਲ ਸਾਰੇ ਹਿੰਦੁਸਤਾਨ ਵਿੱਚ ਹੀ ਜਿੱਥੇ ਵੀ ਜੋਰ ਚੱਲੇ ਇਹੋ ਕੁਝ ਕਰਨ ਦੇ ਇਰਾਦੇ ਪ੍ਰਗਟ ਕੀਤੇ ਜਾ ਰਹੇ ਹਨ। ਪੂਰਾ ਸੰਘ ਪਰਿਵਾਰ ਖ਼ੁਸ਼ੀਆਂ ਮਨਾ ਰਿਹਾ ਹੈ। ਬੜੀ ਚਿੰਤਾ ਦਰਸਾਈ ਜਾ ਰਹੀ ਹੈ ਕਿ ਹਾਏ, ਦਲਿਤ ਆਪਣਾ ਮਜ਼ਹਬ ਕਿਉਂ ਬਦਲ ਰਹੇ ਹਨ। ਇਸ ਗੱਲ ਨੂੰ ਫ਼ਰਾਮੋਸ਼ ਕੀਤਾ ਜਾ ਰਿਹਾ ਹੈ ਕਿ ਡਾਕਟਰ ਅੰਬੇਦਕਰ ਨੇ ਹਿੰਦੂ ਮੱਤ ਨੂੰ ਤਿਆਗ ਕੇ ਬੁੱਧ ਮੱਤ ਕਿਉਂ ਅਪਣਾਇਆ ਸੀ। ਨਿਸ਼ਚੇ ਹੀ ਉਸ ਨੂੰ ਕਿਸੇ ਨੇ ਅਜਿਹਾ ਕਰਨ ਲਈ ਮਜਬੂਰ ਨਹੀਂ ਸੀ ਕੀਤਾ ਸਿਵਾਏ ਉਸ ਦੀ ਆਪਣੀ ਆਤਮਾ ਦੇ। ਇੱਕ ਹੋਰ ਗੱਲ ਲਓ : ਜਿਹੜੇ ਦਲਿਤਾਂ ਦੇ ਮਜ਼ਹਬ ਪਰਿਵਰਤਨ ਉੱਤੇ ਇਹ ਏਨੇ ਦੁਖ਼ੀ ਹੋ ਰਹੇ ਹਨ, ਉਨ੍ਹਾਂ ਨਾਲ ਇਹ ਆਪ ਕੀ ਸਲੂਕ ਕਰ ਰਹੇ ਹਨ। ਹਰਿਆਣੇ ਵਿੱਚ ਝੱਜਰ ਦੇ ਪਿੰਡ ਦੁਲੀਨਾ 'ਚ ਪੰਜ ਦਲਿਤਾਂ ਦੇ ਵਹਿਸ਼ੀਆਨਾ ਕਤਲ ਨੇ ਹਰ ਉਸ ਬੰਦੇ ਨੂੰ ਝੰਜੋੜ ਕੇ ਰੱਖ ਦਿੱਤਾ ਹੈ ਜਿਸ ਦੇ ਦਿਲ ਵਿੱਚ ਥੋੜ੍ਹਾ ਜਿਹਾ ਵੀ ਦਰਦ ਹੈ। ਨੀਨਾ ਵਿਆਸ ਦੇ 'ਹਿੰਦੂ' ਦੁਆਰਾ ਪ੍ਰਕਾਸ਼ਿਤ ਇਨ੍ਹਾਂ ਸ਼ਬਦਾਂ ਦਾ ਕੀ ਉੱਤਰ ਹੈ, ਇਨ੍ਹਾਂ ਕੋਲ? ਇਸ ਧਰਮ ਪਰਿਵਰਤਨ ਦੇ ਜੋ ਵੀ ਚੰਗੇ ਜਾਂ ਮੰਦੇ ਪੱਖ਼ ਹੋਣ, ਬਹੁ ਗਿਣਤੀ ਫ਼ਿਰਕੇ ਨੂੰ ਇਸ ਕੌੜੀ ਸੱਚਾਈ ਦਾ ਸਾਹਮਣਾ ਕਰਨਾ ਹੀ ਪਵੇਗਾ ਕਿ ਸਵਰਨ ਜਾਤੀ ਹਿੰਦੂਆਂ ਦੇ ਕ੍ਰੋਧ ਵਿੱਚੋਂ ਨੀਵੀਆਂ

ਜਾਤੀਆਂ ਤੇ ਖ਼ਾਸ ਕਰ ਦਲਿਤਾਂ ਉੱਤੇ ਦਾਬੇ ਤੇ ਦਮਨ ਨੂੰ ਜਾਰੀ ਰੱਖਣ ਦੀ ਉਨ੍ਹਾਂ ਦੀ ਇੱਛਾ ਦੀ ਹੀ ਗੰਧ ਨਜ਼ਰ ਆਉਂਦੀ ਹੈ ਤੇ ਜਿੱਥੋਂ ਤੱਕ ਸੰਘ ਪਰਿਵਾਰ ਦਾ ਸਵਾਲ ਹੈ, ਉਹ ਆਪਣੇ ਆਪ ਨੂੰ ਹਿੰਦੂ ਧਰਮ ਦੇ ਰੱਖਿਅਕ ਅਖਵਾਉਣ ਦਾ ਯਤਨ ਕਰ ਰਹੇ ਹਨ। ਕਿਸ 'ਧਰਮ' ਦੀ ਰੱਖਿਆ ਹੋ ਰਹੀ ਸੀ ਜਦ ਹਰਿਆਣਾ ਦੇ ਝੱਜਰ ਵਿੱਚ ਇੱਕ ਮਰੀ ਗਾਂ ਦੀ ਚਮੜੀ ਉਤਾਰਨ ਕਰਕੇ ਹੀ ਪੰਜ ਦਲਿਤਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ? ਜੇ ਇਹ ਮੰਨ ਵੀ ਲਈਏ ਕਿ ਗਾਂ ਜਿਉਂਦੀ ਸੀ ਤਾਂ ਵੀ ਕੀ ਕਦੇ ਇੱਕ ਗਾਂ ਦਾ ਜੀਵਨ ਪੰਜ ਮਨੁੱਖਾਂ ਤੋਂ ਵੱਧ ਪਵਿੱਤਰ ਹੋ ਸਕਦਾ ਹੈ ? ਜਦੋਂ ਸਦੀਆਂ ਤੱਕ ਧਾਰਮਿਕ ਰਵਾਇਤਾਂ ਨੇ ਕੁੱਲ ਜਨਸੰਖਿਆ ਦੇ ਚੌਥੇ ਹਿੱਸੇ ਨੂੰ ਲਗਭਗ ਸਾਰੀਆਂ ਧਾਰਮਿਕ ਰਸਮਾਂ ਤੇ ਕਰਮਕਾਂਡਾਂ ਦੀ ਮੁੱਖ਼ ਧਾਰਾ ਤੋਂ ਬਾਹਰ ਰੱਖਿਆ, ਜਦੋਂ ਇਨ੍ਹਾਂ ਲੋਕਾਂ ਉੱਪਰ ਉਹ ਕੰਮ ਹੀ ਥੋਪ ਦਿੱਤੇ ਗਏ ਜਿਨ੍ਹਾਂ ਨੂੰ ਸਵਰਨ ਜਾਤੀਆਂ 'ਅਸ਼ੁੱਧ' ਜਾਂ 'ਨਖਿੱਧ' ਮੰਨਦੀਆਂ ਸਨ। ਜਦੋਂ ਉਨ੍ਹਾਂ ਤੋਂ ਉਨ੍ਹਾਂ ਦਾ ਮਾਨਵੀ ਗੌਰਵ ਹੀ ਖ਼ੋਹ ਲਿਆ ਗਿਆ, ਉਨ੍ਹਾਂ ਦਾ ਮੰਦਰਾਂ ਵਿੱਚ ਦਾਖ਼ਲਾ ਬੰਦ ਕਰ ਦਿੱਤਾ ਗਿਆ ਤੇ ਸਾਂਝੇ ਖ਼ੂਹ ਤੋਂ ਪਾਣੀ ਦੀ ਵੀ ਮਨਾਹੀ ਕਰ ਦਿੱਤੀ ਗਈ ਤਾਂ ਫ਼ਿਰ ਜੇ ਉਹ ਕਿਸੇ ਹੋਰ ਧਰਮ ਨੂੰ ਗ੍ਰਹਿਣ ਕਰਨ ਦਾ ਫ਼ੈਸਲਾ ਕਰਦੇ ਹਨ ਤਾਂ ਏਨੀ ਹਾਏ-ਤੌਬਾ ਕਿਉਂ ਮਚਾਈ ਜਾ ਰਹੀ ਹੈ ? ਭਾਰਤ ਦੇ ਵਧੇਰੇ ਹਿੱਸਿਆਂ ਵਿੱਚ, ਬਹੁਤ ਪਹਿਲਾਂ 'ਛੂਤ ਛਾਤ' ਖ਼ਤਮ ਕਰਨ ਦੇ ਬਾਵਜੂਦ ਇਹੋ ਸਥਿਤੀ ਹੈ। ਧਰਮ ਪਰਿਵਰਤਨ ਕੋਈ ਮੁੱਦਾ ਨਹੀਂ ਹੋਣਾ ਚਾਹੀਦਾ। ਅਸਲ ਮੁੱਦਾ ਅਜੇ ਵੀ ਜਾਰੀ ਸਮਾਜਿਕ ਵਿਤਕਰਾ ਹੈ।

ਪਰ ਇਨ੍ਹਾਂ ਗੱਲਾਂ ਦਾ ਕੀ ਅਸਰ ਹੈ ਸੱਭਿਆਚਾਰਕ ਕੌਮ ਵਾਦ ਦੇ ਪੁਜਾਰੀਆਂ ਉੱਤੇ ? ਝੱਜਰ ਦੀ ਘਟਨਾ ਉੱਤੇ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਗਿਰੀ ਰਾਜ ਕਿਸ਼ੋਰ ਦੀ ਪ੍ਰਤੀਕ੍ਰਿਆ ਵੀ ਪੂਰੀ ਤਰ੍ਹਾਂ ਜ਼ਾਹਿਰ ਕਰ ਦਿੰਦੀ ਹੈ ਜਿਸ ਨੂੰ ਇਨ੍ਹਾਂ ਕਤਲਾਂ ਪਿੱਛੇ ਗਊ ਲਈ ਅਕੀਦਤ ਦਿਸੀ ਹੈ। ਨੀਨਾ ਦੇ ਉੱਤਰ ਵਰਣਿਤ ਲੇਖ਼ ਦੇ ਇਹ ਸ਼ਬਦ ਵੀ ਤਿੱਖ਼ੇ ਤੇ ਡੂੰਘੇ ਵਿਚਾਰ ਦੀ ਮੰਗ ਕਰਦੇ ਹਨ। "ਕਿਸੇ ਵੀ ਆਦਮੀਂ ਦਾ ਆਪਣੇ ਸੱਭਿਆਚਾਰ ਨਾਲ ਉਹੀ ਸਬੰਧ ਹੁੰਦਾ ਹੈ ਜੋ ਇੱਕ ਬੱਚੇ ਦਾ ਮਾਂ ਦੇ ਦੁੱਧ ਨਾਲ ਹੁੰਦਾ ਹੈ।" 1959 ਵਿੱਚ ਅਮਰੀਕਾ ਦੇ ਕਾਲੇ ਲੇਖ਼ਕਾਂ ਦੀ ਕਾਨਫਰੰਸ ਵਿੱਚ ਸਾਂਡਰਸ ਰੈਡਿੰਗ ਨੇ ਕਿਹਾ ਸੀ।

ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਧਾਰਮਿਕ ਵਿਸ਼ਵਾਸ ਵੀ ਕਿਸੇ ਆਦਮੀ ਦੇ ਸੱਭਿਆਚਾਰ ਦਾ ਹੀ ਹਿੱਸਾ ਹੁੰਦਾ ਹੈ। ਅਕਸਰ ਧਾਰਮਿਕ ਵਿਸ਼ਵਾਸ ਹੀ ਹੁੰਦਾ ਹੈ ਜੋ ਲੋਕਾਂ ਦੀਆਂ ਜ਼ਿੰਦਗੀਆਂ ਦਾ ਰੁਖ਼ ਤੈਅ ਕਰਦਾ ਹੈ। ਇਹ ਸਿਰਫ਼ ਇਹ ਫ਼ੈਸਲਾ ਹੀ ਨਹੀਂ ਕਰਦਾ ਕਿ ਉਨ੍ਹਾਂ ਨੇ ਕਿਸ ਦੇਵਤਾ ਦੀ ਅਤੇ ਕਿਸ ਤਰੀਕੇ ਨਾਲ ਪੂਜਾ ਕਰਨੀ ਹੈ। ਸਗੋਂ ਇੱਕ ਅੰਦਰੂਨੀ ਨੈਤਿਕ ਪ੍ਰਬੰਧ ਦੀ ਉਸਾਰੀ ਵਿੱਚ ਵੀ ਮੱਦਦ ਕਰਦਾ ਹੈ, ਜਿਸ ਨਾਲ ਸਮਾਜਿਕ ਜ਼ਿੰਦਗੀ ਸੰਗਠਿਤ ਹੁੰਦੀ ਹੈ। ਇਹ ਜ਼ਿੰਦਗੀ ਦੇ ਨੇਮ ਅਤੇ ਜਨਮ, ਮੌਤ ਤੇ ਵਿਆਹ ਸਬੰਧੀ ਕਰਮ ਕਾਂਡ ਘੜ ਕੇ ਸਧਾਰਣ ਜ਼ਿੰਦਗੀਆਂ ਵਿਚਲੀਆਂ ਸੱਭ ਤੋਂ ਮਹੱਤਵ ਪੂਰਨ ਘਟਨਾਵਾਂ ਉੱਤੇ ਡੂੰਘਾ ਅਸਰ ਪਾਉਂਦਾ ਹੈ। ਜਦੋਂ ਵੀ ਕੋਈ ਧਰਮ ਪਰਿਵਰਤਨ ਹੁੰਦਾ ਹੈ, ਬਿਨਾਂ ਸ਼ੱਕ ਇਹ ਬਹੁਤ ਪੀੜਾਂ ਭਰਿਆ ਹੁੰਦਾ ਹੋਵੇਗਾ, ਜਿੰਨਾ ਕਿਸੇ ਬੱਚੇ ਨੂੰ ਉਹਦੀ ਮਾਂ ਦੇ ਦੁੱਧ ਤੋਂ ਦੂਰ ਕਰ ਦੇਣਾ ਹੁੰਦਾ ਹੈ ਪ੍ਰੰਤੂ ਉਦੋਂ ਕੀ ਹੁੰਦਾ ਹੈ ਜਦੋਂ ਧਰਮ ਮਨੁੱਖ਼ ਦਾ ਪਾਲਣ ਕਰਨੋਂ ਹਟ ਜਾਂਦਾ ਹੈ ਤੇ ਇਸ ਦੀ ਥਾਂ ਅਸਲ ਜਾਂ ਕਾਲਪਨਿਕ ਦਮਨ ਦਾ ਹਥਿਆਰ ਬਣ ਜਾਂਦਾ ਹੈ ? ਉਦੋਂ ਉਸ ਮਨੁੱਖ਼ ਨਾਲ ਕੀ ਵਾਪਰਦਾ ਹੈ ਜਦੋਂ ਉਸ ਨੂੰ ਇਹ ਮਹਿਸੂਸ ਹੁੰਦਾ ਹੈ ਕਿ ਉਸ ਦਾ ਧਾਰਮਿਕ ਵਿਸ਼ਵਾਸ ਉਸ ਦੇ ਰੋਜ਼ਾਨਾ ਹੋਣ ਵਾਲੇ ਮਾਨਸਿਕ, ਸਰੀਰਕ ਦਮਨ ਤੇ ਅਪਮਾਨਾਂ ਤੋਂ ਉਸ ਨੂੰ ਮੁਕਤ ਨਹੀਂ ਕਰ ਸਕਦਾ ? ਜੇ ਉਨ੍ਹਾਂ ਦੇ ਦੇਵਤੇ ਹੀ ਉਨ੍ਹਾਂ ਦੀਆਂ ਸਿਸਕੀਆਂ ਸੁਣਨੋਂ ਹੀ ਹਟ ਜਾਣ ਤੇ ਉਨ੍ਹਾਂ ਦਾ ਦਮਨ ਕਰਨ ਵਾਲਿਆਂ ਦੇ ਹਥਿਆਰ ਬਣ ਜਾਣ, ਉਦੋਂ ਕੀ ਹੋਵੇਗਾ ?

ਪਿਛਲੇ ਚਾਰ ਦਹਾਕਿਆਂ ਵਿੱਚ 20 ਲੱਖ਼ ਦੇ ਕਰੀਬ ਕਾਲੇ ਅਮਰੀਕੀਆਂ ਨੇ ਈਸਾਈਅਤ ਨੂੰ ਤਿਆਗ ਕੇ ਇਸਲਾਮ ਅਪਣਾਇਆ ਹੈ। ਇਹ ਸਭ ਕਿਸੇ 'ਜੇਹਾਦ' ਨਾਲ ਤਲਵਾਰ ਦੀ ਨੋਕ ਨਾਲ ਹੋਣ ਵਾਲੇ ਧਰਮ ਪਰਿਵਰਤਨ ਵਾਂਗ ਨਹੀਂ ਹੋਇਆ। ਇਸ ਤੋਂ ਬਿਨਾਂ ਵੀ ਇਸ ਨਵੀਂ ਲਹਿਰ ਵਿੱਚ ਸ਼ਾਮਲ ਹੋਣ ਵਾਲੇ ਨੌਜਵਾਨ ਕਾਲਿਆਂ ਦੀ ਗਿਣਤੀ ਵਧਦੀ ਹੀ ਗਈ। ਕਾਲੇ ਅਮਰੀਕਨਾਂ ਵਿੱਚ ਇਸਲਾਮ ਧਰਮ ਗ੍ਰਹਿਣ ਕਰਨ ਦੀ ਲਹਿਰ ਧਰਮ-ਪ੍ਰਚਾਰਕ ਮੌਲਵੀਆਂ ਕਾਰਣ ਨਹੀਂ, ਸਗੋਂ ਅਮਰੀਕਨ ਸਮਾਜ ਵਿਚਲੇ ਸਮਾਜਿਕ-ਅਨਿਆਂ ਦੇ ਅਹਿਸਾਸਾਂ ਦੇ ਸਿੱਟੇ ਵਜੋਂ ਸਫ਼ਲ ਹੋਈ ਸੀ।

ਪਰ ਹਿਟਲਰ ਦੇ ਭਾਰਤੀ ਪੈਰੋਕਾਰਾਂ ਦਾ ਇਸ ਗੱਲ ਨਾਲ ਕੀ ਵਾਸਤਾ ? ਸ਼ਿਆਮ ਚੰਦ ਨੇ ਆਪਣੀ ਪੁਸਤਕ SAFFRON FASCISM (ਭਗਵਾਂ ਫ਼ਾਸ਼ੀਵਾਦ) ਦੀ ਮੁਢਲੀ ਜਾਣ ਪਛਾਣ ਵਿੱਚ ਆਖਿਆ ਹੈ :

ਆਰ.ਐੱਸ.ਐੱਸ. ਨੂੰ ਯਾਦ ਕਰਦਿਆਂ ਹੀ ਸਾਡੇ ਜ਼ਿਹਨ ਵਿੱਚ ਇਸ ਦੀਆਂ ਹਿਟਲਰ ਦੇ ਫ਼ਾਸ਼ੀਵਾਦ ਨਾਲ ਸਮਾਨਤਾਵਾਂ ਉੱਭਰ ਆਉਂਦੀਆਂ ਹਨ ਜਿਵੇਂ ਸੰਗਠਿਤ ਕਪਟ, ਸੰਸਥਾਗਤ ਅੱਤਵਾਦ, ਮੁਜ਼ਰਮਾਨਾ ਫ਼ਿਰਕਾਪ੍ਰਸਤੀ ਅਤੇ ਮਿਥਿਹਾਸੀ ਕ੍ਰਿਤ ਝੂਠ ਇਸ ਦੀ ਕੱਟੜਤਾ, ਧੋਖ਼ੇਬਾਜੀ, ਦੋਹਰੇ ਮਾਪ ਦੰਡ ਅਤੇ ਆਪਾ ਵਿਰੋਧੀ ਗੱਲਾਂ ਨੇ ਸਿਰਫ਼ ਹਿੰਦੂਆਂ ਅਤੇ ਗ਼ੈਰ ਹਿੰਦੂਆਂ ਦਰਮਿਆਨ ਪਾੜਾ ਹੀ ਨਹੀਂ ਸਿਰਜਿਆ ਸਗੋਂ ਹਿੰਦੂਆਂ ਨੂੰ ਵੀ ਆਪੋ ਵਿੱਚ ਵੰਡ ਦਿੱਤਾ ਹੈ ਕਿਉਂਕਿ ਉਨ੍ਹਾਂ ਵਿੱਚੋਂ ਵੀ ਕਈਆਂ ਨੂੰ ਇਸ ਦੀ ਮੁਜ਼ਰਮਾਨਾ ਧੱਕੇਸ਼ਾਹੀ ਦਾ ਸਾਹਮਣਾ ਕਰਨਾ ਪਿਆ ਹੈ। ਘੱਟ ਗਿਣਤੀਆਂ ਦੇ ਧਾਰਮਿਕ ਸਥਾਨਾਂ ਨੂੰ ਅਗਨ ਭੇਂਟ ਕਰਨਾ, ਉਨ੍ਹਾਂ ਦੇ ਪਵਿੱਤਰ ਗ੍ਰੰਥਾਂ ਨੂੰ ਸਾੜਨਾ ਤੇ ਦਲਿਤਾਂ ਦੀ ਹੱਤਿਆ ਕਰਨਾ ਆਰ.ਐੱਸ.ਐੱਸ. ਬਰਾਂਡ ਦੇ ਹਿੰਦੂਤਵ ਵਾਦੀ ਸੱਭਿਆਚਾਰ ਤੇ ਰਾਸ਼ਟਰਵਾਦ ਦਾ ਅਭਿੰਨ ਅੰਗ ਹਨ। ਇਹ ਭਾਰਤੀ ਸਮਾਜ ਦੀਆਂ ਰਗ਼ਾਂ ਵਿੱਚ ਰੀਂਘ ਰਿਹਾ ਉਹ ਕੀੜਾ ਹੈ ਜੋ ਇਸ ਨੂੰ ਅੰਦਰੋਂ ਖ਼ੋਖ਼ਲਾ ਕਰਕੇ ਇਸ ਨੂੰ ਵਧਣ-ਫ਼ੁੱਲਣ ਤੋਂ ਰੋਕ ਰਿਹਾ ਹੈ। ਧਰਮ ਨਿਰਪੱਖ਼ ਭਾਰਤ ਅਤੇ ਆਜ਼ਾਦੀ ਸੰਘਰਸ਼ ਦੇ ਬਾਨੀ ਜਿਸ



ਚੀਜ਼ ਦੀ ਪ੍ਰਤੀਨਿੱਧਤਾ ਕਰਦੇ ਹਨ, ਇਹ ਉਸ ਦਾ ਐਂਟੀ ਥੀਸਜ਼ ਹੈ। ਉਪਰੰਤ ਇਸੇ ਦੌਰਾਨ ਪਾਠ ਪੁਸਤਕਾਂ ਦੇ ਭਗ਼ਵੇਂ ਕਰਨ ਦੀ ਪ੍ਰਕ੍ਰਿਆ ਵੀ ਬੜੀ ਤੇਜ਼ੀ ਨਾਲ ਅੱਗੇ ਵਧੀ ਹੈ। ਜਦੋਂ ਨਾਮਵਰ ਇਤਿਹਾਸਕਾਰ ਵਿਪਨ ਚੰਦਰ ਨੂੰ ਪੁੱਛਿਆ ਗਿਆ ਕਿ ਕੀ ਹਿੰਦੁਸਤਾਨ ਤੋਂ ਬਾਹਰ ਵੀ ਕਦੇ ਕਿਧਰੇ ਸਿਆਸੀ ਰਾਜ ਭਾਗ ਬਦਲਣ ਤੋਂ ਪਿੱਛੋਂ ਪਾਠ ਪੁਸਤਕਾਂ ਵੀ ਨਵੇਂ ਸਿਰਿਓਂ ਲਿਖੀਆਂ ਗਈਆਂ ਹਨ ਤਾਂ ਉਨ੍ਹਾਂ ਦਾ ਜਵਾਬ ਸੀ : "ਜਰਮਨ ਦੇ ਨਾਜ਼ੀਵਾਦੀ ਹੋਣ ਪਿੱਛੋਂ ਇਹ ਵਾਪਰਿਆ ਸੀ। ਇੱਕ ਵਾਰ ਸਟੈਨ ਫੋਰਡ ਵਿੱਚ ਮੈਂ ਯਹੂਦੀ ਪ੍ਰੋਫ਼ੈਸਰ ਨੂੰ ਹਿਟਲਰ ਦੀ ਹਕੂਮਤ ਸਮੇਂ ਉਸ ਦੀ ਸਭ ਤੋਂ ਬੁਰੀ ਯਾਦ ਬਾਰੇ ਪੁੱਛਿਆ। ਮੈਨੂੰ ਆਸ ਸੀ ਕਿ ਉਹ ਤਸੀਹੇ ਕੈਂਪਾਂ ਬਾਰੇ ਗੱਲ ਕਰੇਗਾ ਪਰ ਉਸ ਨੇ ਕਿਹਾ, "ਜਦੋਂ ਮੇਰੀ ਛੇ ਸਾਲ ਦੀ ਬੱਚੀ ਨੇ ਮੈਨੂੰ ਪੁੱਛਿਆ ਸੀ, ਕੀ ਯਹੂਦੀ ਘਟੀਆ ਲੋਕ ਹੁੰਦੇ ਹਨ ? " ਮੈਨੂੰ ਨਹੀਂ ਸੀ ਪਤਾ ਮੈਂ ਕੀ ਆਖਾਂ ਕਿਉਂਕਿ ਜੇ ਮੈਂ 'ਨਹੀਂ' ਆਖ ਦਿੰਦਾ ਤਾਂ ਉਸ ਨੇ ਇਹ ਗੱਲ ਆਪਣੀ ਜਮਾਤ ਵਿੱਚ ਦੁਹਰਾ ਦੇਣੀ ਸੀ ਤੇ ਉਨ੍ਹਾਂ ਨੇ ਮੇਰੇ ਪਰਿਵਾਰ ਨੂੰ ਹੀ ਦੇਸ਼ ਨਿਕਾਲਾ ਦੇ ਛੱਡਣਾ ਸੀ।

ਪਾਕਿਸਤਾਨ ਵਿੱਚ ਵੀ ਹਕੂਮਤਾਂ ਦੇ ਬਦਲਣ ਨਾਲ ਪਾਠ ਪੁਸਤਕਾਂ ਲਗਾਤਾਰ ਦੁਬਾਰਾ ਲਿਖੀਆਂ ਜਾਂਦੀਆਂ ਰਹੀਆਂ ਹਨ। ਪਾਕਿਸਤਾਨੀ ਇਤਿਹਾਸਕਾਰ ਕੇ.ਕੇ.ਅਜ਼ੀਜ਼ (ਜੋ ਉਂਜ ਦੋ ਕੌਮਾਂ ਦਾ ਸਿਧਾਂਤ ਮੰਨਦਾ ਹੈ) ਨੇ ਕਿਹਾ ਹੈ ਕਿ ਬੱਚਿਆਂ ਨੂੰ ਇਤਿਹਾਸ ਦੀਆਂ ਏਨੀਆਂ ਭਿਆਨਕ ਕਿਤਾਬਾਂ ਨਹੀਂ ਪੜ੍ਹਾਉਣੀਆਂ ਚਾਹੀਦੀਆਂ। ਇਸ ਤਰ੍ਹਾਂ ਦੀਆਂ ਇੱਕ ਪਾਸੜ ਕਿਤਾਬਾਂ ਅਕਬਰ ਨੂੰ ਪਤਿਤ ਕਹਿ ਕੇ ਸ਼ੈਤਾਨ ਵਜੋਂ ਪੇਸ਼ ਕਰਦੀਆਂ ਹਨ। ਉਹ ਪਾਕਿਸਤਾਨ ਦੇ ਇਤਿਹਾਸ ਨੂੰ ਮੋਹਨਜੋਦੋੜੋ ਤੇ ਹੜੱਪਾ ਨਾਲ ਸ਼ੁਰੂ ਕਰਦੇ ਹਨ। (ਕਿਉਂਕਿ ਇਹ ਥਾਵਾਂ ਪਾਕਿਸਤਾਨ ਵਿੱਚ ਹਨ) ਤੇ ਫ਼ਿਰ ਬਿਨਾ ਕਿਸੇ ਨਿਰੰਤਰਤਾ ਤੋਂ ਸਿੰਧ ਉੱਤੇ ਅਰਬ ਹਮਲੇ ਤੇ ਪਹੁੰਚ ਜਾਂਦੇ ਹਨ। ਕਿੰਨੀ ਹਾਸੋਹੀਣੀ ਗੱਲ ਹੈ ਪ੍ਰੰਤੂ ਇਸ ਦੀ ਬਜਾਏ ਕਿ ਪਾਕਿਸਤਾਨ ਸਾਡੇ ਆਧੁਨਿਕ ਉਦਾਰ ਵਿਚਾਰਾਂ ਤੋਂ ਸਿੱਖੇ, ਇਸ ਤਰ੍ਹਾਂ ਜਾਪਦਾ ਹੈ ਕਿ ਅਸੀਂ ਉਨ੍ਹਾਂ ਦੇ ਦਕਿਆਨੂਸੀ ਵਿਚਾਰਾਂ ਤੋਂ ਆਪਣੀਆਂ ਪਾਠ ਪੁਸਤਕਾਂ ਲਿਖਣੀਆਂ ਸਿੱਖ ਰਹੇ ਹਾਂ। ਕੀ ਇਸ ਤੇ ਇਹ ਸਮਝਿਆ ਜਾਵੇ ਕਿ ਦੇਸ਼ ਵਿੱਚ ਫ਼ਿਰਕੂ ਫ਼ਾਸ਼ੀਵਾਦ ਦਾ ਜਾਂ ਇਉਂ ਕਹੋ ਕਿ ਸੱਭਿਆਚਾਰਕ ਕੌਮਵਾਦ ਦਾ ਬੋਲਬਾਲਾ ਹੋਣ ਹੀ ਵਾਲਾ ਹੈ। ਸਾਡਾ ਖਿਆਲ ਹੈ ਕਿ ਅਜਿਹੇ ਨਤੀਜੇ ਤੇ ਪਹੁੰਚਣਾ ਗਲਤ ਹੋਵੇਗਾ। ਇਨ੍ਹਾਂ ਸਾਰੀਆਂ ਹੀ ਘਟਨਾਵਾਂ ਵਿੱਚੋਂ ਕਿਸੇ ਇੱਕ ਨੂੰ ਵੀ ਹੁੰਗਾਰਾ ਨਹੀਂ ਮਿਲਿਆ। ਸਾਡੇ ਦੇਸ਼ ਦੀ ਵੱਸੋਂ ਦੇ ਵਿਸ਼ਾਲ ਹਿੱਸੇ ਇਸ ਘਟਨਾ ਕਰਮ ਨੂੰ ਮੁਲਕ ਲਈ ਮੰਦਭਾਗਾ ਸਮਝਦੇ ਹਨ। 31 ਮਾਰਚ ਅਤੇ 1-2 ਅਪ੍ਰੈਲ ਨੂੰ ਨੁੱਕੜ ਨਾਟਕ ਰੰਗ ਕਰਮੀਆਂ ਦੀ ਇੱਕ ਕੁੱਲ ਹਿੰਦ ਪੱਧਰ ਦੀ ਗੋਸ਼ਟੀ ਹੋਈ ਸੀ ਇਸ ਨੂੰ ਸੰਬੋਧਨ ਕਰਦਿਆਂ ਏਜਾਜ਼ ਅਹਿਮਦ ਨੇ ਕਿਹਾ ਸੀ, "ਭਾਜਪਾ ਕਮਜ਼ੋਰ ਹੋਈ ਹੈ ਪਰ ਰ.ਸ.ਸ. ਅਤੇ ਉਸਦੇ ਵਿਸ਼ਵ ਹਿੰਦੂ ਪ੍ਰੀਸ਼ਦ, ਬਜਰੰਗ ਦਲ ਆਦਿ ਮੋਰਚੇ ਮਜ਼ਬੂਤ ਹੋਏ ਹਨ। ਮੈਂ ਇਸਨੂੰ ਲੋ ਇੰਟੈਂਸਿਟੀ ਡੈਮੋਕਰੇਸੀ (ਘਟ ਪਰਬਲ ਲੋਕਤੰਤਰ) ਆਖਾਂਗਾ । ਭਾਰਤ ਵਿੱਚ ਅਜੇ ਵੀ ਲੋਕਤੰਤਰ ਹੈ ਪਰ ਅਜੇ ਉਹ ਨੀਵੀਂ ਪੱਧਰ ਦੀ ਨਿਸਤੇਜ ਜਮਹੂਰੀ ਚੇਤਨਾ ਵਾਲਾ ਲੋਕਤੰਤਰ ਹੈ 'ਲੋ ਇੰਟੈਂਨਸਿਟੀ ਡੈਮੋਕਰੇਸੀ ਹੈ। ਜੋ ਇੱਕ ਮੁਕੰਮਲ ਫਾਸ਼ੀਵਾਦੀ ਉਭਾਰ ਦਾ ਪਰਵੇਸ਼ ਦੁਆਰ ਸਾਬਤ ਹੋ ਸਕਦੀ ਹੈ। ਇਹ ਇੱਕ ਲੰਬੀ ਪਰਕਿਰਿਆ ਹੈ। ਅਜਿਹਾ ਕੱਲ ਹੀ ਨਹੀਂ ਹੋ ਜਾਣ ਵਾਲਾ ਅਤੇ ਜੇ ਅਸੀਂ ਡੱਟ ਕੇ ਮਜਬੂਤੀ ਨਾਲ ਸੰਘਰਸ਼ ਕਰੀਏ ਤਾਂ ਇਹ ਉਮੀਦ ਕੀਤੀ ਜਾ ਸਕਦੀ ਹੈ ਕਿ ਕਦੇ ਨਹੀਂ ਹੋ ਸਕੇਗਾ।"

Ring the bells that still can ring
Forget your perfect offering
There is a crack in every thing
that is how the light gets in.
-Leonard Coren (Anthem)

To make the thief disgorge his body,
To free the spirit from its cell
We must our salves decide our duty
We must decide and do it well.

Eugewne Pottier
(The intermational)

ਅਤੇ ਇਹ ਗੱਲ ਵੀ ਕਿਸੇ ਵਿਆਖਿਆ ਦੀ ਮੁਥਾਜ ਨਹੀਂ ਕਿ ਸੱਭਿਆਚਾਰਕ ਕੌਮਵਾਦ ਦੇ ਰਿਸ਼ਤੇ ਬੜੇ ਡੂੰਘੇ ਹਨ। ਸਾਮ ਗਿਨਡਿਨ (Sam Gindin) ਜੋ ਕਿ ਟੋਰਾਂਟੋ ਦੀ ਯੂਨੀਵਰਸਿਟੀ ਵਿੱਚ ਪੈਕਰ ਚੇਅਰ ਦੇ ਸਰਵੇ ਸਰਵਾ ਹਨ ਦੇ ਇਹ ਸ਼ਬਦ ਬੜੀ ਮਹੱਤਤਾ ਰੱਖਦੇ ਹਨ- ਕਿਸੇ ਵੀ ਦੇਸ਼ ਵਿਚਲੀਆਂ ਲਹਿਰਾਂ ਚਾਹੇ ਉਹ ਕਮਿਊਨਿਸਟ ਜਾਂ ਸਮਾਜਵਾਦੀ ਸਨ ਜਾਂ ਰਾਸ਼ਟਰਵਾਦੀ, ਜਿਹਨਾਂ ਦਾ ਨਿਸ਼ਾਨਾ ਪੱਛਮ ਵਲੋਂ ਨੇਮਾਂ ਦੀ ਜਕੜ ਤੋੜ ਦੇਣਾ ਸੀ, ਨੂੰ ਬੁਰੀ ਤਰ੍ਹਾਂ ਕੁਚਲ ਦਿੱਤਾ ਗਿਆ ਤੇ ਇਹਨਾਂ ਦੇਸ਼ਾਂ ਨੂੰ ਇੱਕ ਨਿਰੰਤਰ-ਜਹਾਲਤ ਦੇ ਹਨੇਰੇ ਵਿੱਚ ਧੱਕ ਦਿੱਤਾ ਗਿਆ। ਇਸ ਤਰ੍ਹਾਂ ਉਸੇ ਰਾਹ ਤੇ ਤੁਰਨ ਦੀ ਸੋਚ ਰਹੇ ਹੋਰਨਾਂ ਦੇਸ਼ਾਂ ਨੂੰ ਵੀ ਚੇਤਾਵਨੀ ਦਿੱਤੀ ਗਈ ਤੇ ਧਰਮ-ਨਿਰਪੱਖ ਵਿਰੋਧ ਨੂੰ ਖ਼ਤਮ ਕਰ ਦਿੱਤਾ ਗਿਆ ਜਿਸ ਨਾਲ ਬਦਲਵੀ ਧਾਰਮਿਕ ਵਿਰੋਧ ਕੱਟੜਤਾ ਤੇ ਅੱਤਵਾਦ ਲਈ ਰਸਤਾ ਖੁੱਲ੍ਹ ਗਿਆ। -ਮੰਥਲੀ ਰੀਵਊ, ਜੂਨ 02 ਜ਼ਾਹਿਰ ਹੈ ਕਿ ਸੰਘਰਸ਼ ਕੌਮੀ ਵੀ ਹੈ ਤੇ ਕੌਮਾਂਤਰੀ ਵੀ। ਇਸ ਸਜੋੜ ਦਾ ਨਿਰਮਾਣ ਡੂੰਘੀ ਸੂਝ-ਸਿਆਣਪ ਦਾ ਤਕਾਜ਼ਾ ਕਰਦੀ ਹੈ ਅਤੇ ਜਿੱਥੋਂ ਤਕ ਸਾਹਿਤਕ ਖੇਤਰ ਦਾ ਸਬੰਧ ਹੈ ਅਰਨੈਸਟ ਹੈ ਮਿੰਗਵੇ ਦੇ ਇਹ ਸ਼ਬਦ ਅੱਜ ਤੱਕ ਉਨੇ ਹੀ ਅਰਥ ਭਰਪੂਰ ਹਨ ਜਿੰਨੇ ਉਦੋਂ ਸਨ ਜਦੋਂ ਉਸਨੇ ਆਪ ਕਲਮਬੰਦ ਕੀਤੇ ਸਨ-ਕਿਉਂਕਿ ਫਾਸ਼ੀਵਾਦ ਇੱਕ ਝੂਠ ਹੈ, ਇਸ ਲਈ ਇਸਦਾ ਸਾਹਿਤਕ ਬਾਂਝਪਣ ਤੈਅ ਹੈ ਤੇ ਜਦੋਂ ਇਹ ਗੁਜ਼ਰ ਜਾਵੇਗਾ ਤਾਂ ਕਤਲਾਂ ਦੇ ਖ਼ੂਨੀ ਇਤਿਹਾਸ ਤੋਂ ਬਿਨਾਂ ਇਸ ਦਾ ਕੋਈ ਇਤਿਹਾਸ ਨਹੀਂ ਬਚੇਗਾ।

# ਸਾਡੇ ਕੋਲ ਵਿਰਾਸਤ ਹੈ

ਡਾ.ਸ਼ਿਆਮ ਸੁੰਦਰ ਦੀਪਤੀ

ਆਪਾਂ ਆਪਣੇ ਆਪ ਨੂੰ (ਮਨੁੱਖ ਹੋ ਕੇ) ਜਾਨਵਰਾਂ ਤੋਂ ਵੱਖਰੇ ਹੋਣ ਦੀ ਨਿਸ਼ਾਨਦੇਹੀ ਕਰ ਰਹੇ ਹਾਂ। ਇਸ ਦੀ ਲੋੜ ਕਿਉਂ ਪਈ? ਦਰਅਸਲ ਕਈ ਵਾਰ ਭੁਲੇਖਾ ਜਿਹਾ ਲਗਦਾ ਹੈ। ਕਈ ਵਾਰ ਭੰਬਲ ਭੂਸਾ ਪੈ ਜਾਂਦਾ ਹੈ। ਇੱਕ ਦੂਸਰੇ ਨੂੰ ਜਾਨਵਰ ਕਹਿ ਕੇ ਸੰਬੋਧਿਤ ਹੁੰਦਿਆਂ, ਤੁਸੀਂ ਸੁਣਿਆ ਹੋਣਾ ਹੈ। ਸਪਸ਼ਟ ਨਿਸ਼ਾਨਦੇਹੀ ਦੀ ਇਸ ਲਈ ਵੀ ਲੋੜ ਹੈ ਕਿ ਉਹ ਕੀ ਵਿਸ਼ੇਸ਼ ਹੈ ਜੋ ਸਾਨੂੰ ਜਾਨਵਰਾਂ ਤੋਂ ਵੱਖਰਾਉਂਦਾ ਹੈ ਤਾਂ ਜੋ ਉਸ ਤੇ ਪਹਿਰਾ ਦਿੱਤਾ ਜਾ ਸਕੇ, ਉਸ ਦੇ ਹੱਕ ਵਿੱਚ ਖੜ੍ਹਿਆ ਜਾ ਸਕੇ। ਉਨ੍ਹਾਂ ਗੁਣਾਂ ਨੂੰ ਅੱਗੇ ਲੈ ਜਾਇਆ ਜਾ ਸਕੇ ਤੇ ਉਨ੍ਹਾਂ ਨੂੰ ਹੋਰ ਵਿਕਸਿਤ ਕੀਤਾ ਜਾ ਸਕਦਾ ਹੈ।

ਵੈਸੇ ਆਪਾਂ ਪਹਿਲਾਂ ਵੀ ਉਹ ਗੁਣ ਗਿਣੇ ਹਨ। ਤੁਹਾਨੂੰ ਵੀ ਗੁਜਾਰਿਸ਼ ਕੀਤੀ ਸੀ, ਤੁਸੀਂ ਵੀ ਸਹਿਯੋਗ ਕਰ ਰਹੇ ਹੋ। ਮਨੁੱਖ ਕੋਲ ਦਿਮਾਗ਼ ਹੈ (ਵੱਡਾ) ਪਰ ਹੈ ਸਾਰਿਆਂ ਕੋਲ। ਮਨੁੱਖ ਦੋ ਪੈਰਾਂ ਤੇ ਖੜ੍ਹ ਸਕਦਾ ਹੈ। ਵੈਸੇ ਉਸਦੇ ਪੂਰਵਜ਼ ਵੀ (ਚੈਂਪਨੀਜ਼ ਆਦਿ) ਖੜ੍ਹਦੇ ਸਨ। ਮਨੁੱਖ ਕੋਲ ਅੰਗੂਠਾ ਹੈ ਜਿਸ ਨਾਲ ਉਸ ਕੋਲ ਮੁੱਠੀ ਬਣਾਉਣ ਦੀ ਸਮਰੱਥਾ ਹੈ। ਇਹ ਵੀ ਥੋੜ੍ਹਾ ਬਹੁਤ ਚੈਂਪਨੀਜ਼, ਬਾਂਦਰ ਆਦਿ ਵਿੱਚ ਵੀ ਵਿਕਸਿਤ ਹੋਇਆ ਹੈ। ਇਸੇ ਤਰ੍ਹਾਂ ਸੈਕਸ ਪ੍ਰਣਾਲੀ ਦੀ ਗੱਲ ਹੈ, ਦੋਹਾਂ ਕੋਲ ਹੈ। ਮਨੁੱਖਾਂ ਦੀ ਵੱਖਰੀ ਵਿਸ਼ੇਸ਼ਤਾ ਵਾਲੀ ਹੈ। ਇਸ ਤਰ੍ਹਾਂ ਇਹ ਸਭ ਕੁਝ ਸਰੀਰਕ ਬਣਤਰ ਜਾਂ ਸਰੀਰਕ ਕਾਰਜ ਪ੍ਰਣਾਲੀ ਦੇ ਗੁਣ ਘੱਟ-ਵੱਧ ਮਾਤਰਾ ਵਿੱਚ ਜਾਨਵਰਾਂ ਵਿੱਚ ਵੀ ਮੌਜੂਦ ਹਨ। ਇਹ ਜੀਵ ਵਿਕਾਸ ਦੀ ਗਾਥਾ ਵਿੱਚ, ਜੀਵਾਂ ਦੇ ਅੱਡ-ਅੱਡ ਕਾਰਜਾਂ ਦੇ ਆਧਾਰ ਤੇ ਅੰਗ ਵਿਕਸਿਤ ਹੋਏ, ਛੋਟੇ-ਵੱਡੇ ਹੋਏ ਪਰ ਮਨੁੱਖ ਦੀ ਵਿਲੱਖਣਤਾ ਕੀ ਹੈ? ਬਿਲਕੁਲ ਅਜਿਹਾ ਗੁਣ ਜੋ ਜਾਨਵਰਾਂ ਵਿੱਚ ਉੱਕਾ ਹੀ ਨਹੀਂ ਹੈ, ਉਹ ਹੈ ਵਿਰਾਸਤ। ਜਿਸ ਨੂੰ ਸੱਭਿਆਚਾਰ, ਵਿਰਸਾ, ਲੋਕ ਧਾਰਾ ਤੇ ਕਲਚਰ ਦੇ ਨਾਂ ਨਾਲ ਪ੍ਰਚਾਰਿਆ ਪਸਾਰਿਆ ਜਾਂਦਾ ਹੈ। ਸਮਾਜ ਵਿਗਿਆਨੀ ਇਨ੍ਹਾਂ ਦੀ ਬਹੁਤ ਬਰੀਕੀ ਵਿੱਚ ਜਾ ਸਕਦੇ ਹਨ। ਉਨ੍ਹਾਂ ਕੋਲ ਵਿਰਾਸਤ ਦੇ ਘੇਰੇ ਲਈ ਆਦਤਾਂ, ਰੀਤੀ ਰਿਵਾਜ਼ਾਂ, ਕਰਮ ਕਾਂਡ, ਲੋਕ ਧਾਰਾ, ਟੈਬੂ, ਮੋਰੇਜ਼ ਆਦਿ ਵੱਖ-ਵੱਖ ਨਾਂ ਤੇ ਪਰਿਭਾਸ਼ਾਵਾਂ ਹਨ। ਸਮਾਜ ਦੀ ਹੋਂਦ ਤਾਂ ਹੀ ਸੰਭਵ ਹੈ ਜੇ ਮਨੁੱਖ ਨਿਯਮਾਂ ਵਿੱਚ ਰਹੇ। ਨਿਯਮਾਂ ਵਿੱਚ ਰਹਿਣਾ ਸਾਡੀ ਵਿਰਾਸਤ ਦਾ ਅਹਿਮ ਹਿੱਸਾ ਹੈ। ਸਮਾਜ ਵਿੱਚ ਨਿਯਮਾਂ ਦਾ ਹੋਣਾ, ਇੱਕ ਕੇਂਦਰੀ ਧੁਰਾ ਹੈ ਪਰ ਸੱਭਿਆਚਾਰ ਇੱਕ ਵੱਡਾ ਤੇ ਵਿਸ਼ਾਲ ਸੰਕਲਪ ਹੈ। ਇਹ ਮਨੁੱਖੀ ਜ਼ਿੰਦਗੀ ਦੀ ਹੋਂਦ ਤੋਂ ਲੈ ਕੇ ਅੱਜ ਤੱਕ ਦੇ ਕੁੱਲ੍ਹ ਤਜਰਬੇ ਦਾ ਜੋੜ ਹੈ। ਕਿਸ ਤਰ੍ਹਾਂ ਅਸੀਂ ਸਮਾਜ ਵਿਕਸਿਤ ਕੀਤਾ? ਕੀ ਘਾਲਣਾਵਾਂ ਤੇ ਸੰਘਰਸ਼ ਕੀਤੇ? ਕਿਸ-ਕਿਸ ਪੜਾਅ ਤੋਂ ਕਿਵੇਂ-ਕਿਵੇਂ ਕਾਮਯਾਬ ਹੋ ਕੇ ਆਏ? ਕਿਸ ਗੁਣ ਨੂੰ ਅਪਣਾਇਆ ਤੇ ਅੱਗੇ ਕਦਮ ਪੁੱਟੇ। ਕਿਸ ਧਾਰਨਾ ਨੇ ਸਾਨੂੰ ਪਿੱਛੇ ਸੁੱਟਿਆ ਤੇ ਅਸੀਂ ਉਸਨੂੰ ਵੀ ਪਿੱਛੇ ਸੁੱਟ ਦਿੱਤਾ, ਵਿਰਾਸਤ ਉਨ੍ਹਾਂ ਸਭਨਾਂ ਦਾ ਨਿਚੋੜ ਹੈ। ਵਿਰਾਸਤ ਹੈ : ਜਨਮ ਤੋਂ ਮਰਨ ਤੱਕ ਅਤੇ ਸਵੇਰ ਤੋਂ ਸ਼ਾਮ ਤੱਕ, ਅਸੀਂ ਜੋ ਕੁਝ ਵੀ ਕਰਦੇ ਹਾਂ, ਭਾਵੇਂ ਉੱਠਣ ਦਾ ਢੰਗ ਹੈ, ਖਾਣ ਪੀਣ ਤੇ ਕੱਪੜੇ ਪਾਉਣ ਦਾ ਤਰੀਕਾ ਹੈ, ਕਿਸੇ ਨੂੰ ਪਿਆਰ ਅਤੇ ਅਦਬ ਨਾਲ ਬੁਲਾਉਣ ਦਾ ਸਲੀਕਾ ਹੈ, ਇਹ ਸਭ ਸਾਡੀ ਵਿਰਾਸਤ ਹੈ। ਘੱਟ ਤੋਂ ਘੱਟ ਸ਼ਬਦਾਂ ਵਿੱਚ ਜੇਕਰ ਕਹਿਣਾ ਹੋਵੇ ਤਾਂ ਕਹਿ ਸਕਦੇ ਹਾਂ ਕਿ ਵਿਰਾਸਤ ਉਹ ਸੰਕਲਪ ਹੈ ਜਿਸ ਵਿੱਚ ਮਨੁੱਖ ਆਪਣੇ ਆਲੇ ਦੁਆਲੇ ਤੋਂ ਸਿਖਦਾ ਹੈ। ਉਹ ਢੰਗ ਤਰੀਕੇ, ਵਰਤਾਰੇ, ਕਾਰਜ ਪ੍ਰਣਾਲੀ ਨੂੰ ਹੋਰਾਂ ਨਾਲ ਸਾਂਝਾ ਕਰਦਾ ਹੈ ਤੇ ਫਿਰ ਉਹ ਇਹ ਸਾਰਾ ਤਜਰਬਾ ਅਗਲੀ ਪੀੜ੍ਹੀ ਨੂੰ ਸੌਂਪ ਦਿੰਦਾ ਹੈ। ਮਨੁੱਖ ਕਈ ਜਾਨਵਰਾਂ ਨੂੰ ਸਿਖਲਾਈ ਦੇਣ ਵਿੱਚ ਕਾਮਯਾਬ ਵੀ ਹੋਇਆ ਹੈ ਪਰ ਇਸ ਤੋਂ ਅੱਗੇ ਉਹ ਇਹ ਤਜਰਬਾ ਆਪਸ ਵਿੱਚ ਨਹੀਂ ਵੰਡ ਸਕਦੇ ਅਤੇ ਨਾ ਹੀ ਅੱਗੋਂ ਉਹ ਆਪਣੀ ਆਉਣ ਵਾਲੀ ਪੀੜ੍ਹੀ ਨੂੰ ਦੇਣ ਯੋਗ ਹਨ। ਇਹ ਸਿਰਫ਼ ਤੇ ਸਿਰਫ਼ ਮਨੁੱਖਾਂ ਦੇ ਹਿੱਸੇ ਆਇਆ ਹੈ, ਇਸੇ ਆਧਾਰ ਤੇ ਹੀ ਇੱਕ ਕਾਰਜ ਪ੍ਰਣਾਲੀ ਵਿਕਸਿਤ ਹੋਈ ਹੈ ਅਤੇ ਉਸ ਕਾਰਜ ਪ੍ਰਣਾਲੀ ਦਾ ਧੁਰਾ ਨੇਮ ਹਨ।

> *ਸਮਾਜ ਵਿੱਚ ਨਿਯਮਾਂ ਦਾ ਹੋਣਾ, ਇੱਕ ਕੇਂਦਰੀ ਧੁਰਾ ਹੈ ਪਰ ਸੱਭਿਆਚਾਰ ਇੱਕ ਵੱਡਾ ਤੇ ਵਿਸ਼ਾਲ ਸੰਕਲਪ ਹੈ। ਇਹ ਮਨੁੱਖੀ ਜ਼ਿੰਦਗੀ ਦੀ ਹੋਂਦ ਤੋਂ ਲੈ ਕੇ ਅੱਜ ਤੱਕ ਦੇ ਕੁੱਲ੍ਹ ਤਜਰਬੇ ਦਾ ਜੋੜ ਹੈ। ਕਿਸ ਤਰ੍ਹਾਂ ਅਸੀਂ ਸਮਾਜ ਵਿਕਸਿਤ ਕੀਤਾ? ਕੀ ਘਾਲਣਾਵਾਂ ਤੇ ਸੰਘਰਸ਼ ਕੀਤੇ? ਕਿਸ-ਕਿਸ ਪੜਾਅ ਤੋਂ ਕਿਵੇਂ-ਕਿਵੇਂ ਕਾਮਯਾਬ ਹੋ ਕੇ ਆਏ? ਕਿਸ ਗੁਣ ਨੂੰ ਅਪਣਾਇਆ ਤੇ ਅੱਗੇ ਕਦਮ ਪੁੱਟੇ। ਕਿਸ ਧਾਰਨਾ ਨੇ ਸਾਨੂੰ ਪਿੱਛੇ ਸੁੱਟਿਆ ਤੇ ਅਸੀਂ ਉਸਨੂੰ ਵੀ ਪਿੱਛੇ ਸੁੱਟ ਦਿੱਤਾ, ਵਿਰਾਸਤ ਉਨ੍ਹਾਂ ਸਭਨਾਂ ਦਾ ਨਿਚੋੜ ਹੈ।*

ਨੇਮ ਹਨ ਕਿ ਸਮਾਜ ਵਿੱਚ ਕਿਵੇਂ ਰਹਿਣਾ ਹੈ, ਭਾਵ ਮਿਲ ਕੇ ਰਹਿਣ ਦੇ ਵਧੀਆ ਤਰੀਕੇ। ਇਹ ਨੇਮ ਉਮਰ ਮੁਤਾਬਕ, ਪ੍ਰੋੜਤਾ ਤੇ ਕਾਰਜ ਮੁਹਾਰਤ ਮੁਤਾਬਕ ਮਿੱਥੇ ਗਏ। ਜਿਵੇਂ-ਜਿਵੇਂ ਮਨੁੱਖ ਨੂੰ ਸੋਝੀ ਆਈ, ਪੱਥਰ ਯੁੱਗ ਤੋਂ ਲੈ ਕੇ ਅੱਜ ਤੱਕ, ਉਸ ਦੀ ਸਮਝ ਵਿੱਚ ਪ੍ਰੋੜਤਾ ਆਈ, ਇਨ੍ਹਾਂ ਵਿੱਚ ਸੋਧ ਹੁੰਦੀ ਰਹੀ, ਇਹ ਬਦਲਦੇ ਰਹੇ। ਮਕਸਦ ਇੱਕੋ ਸੀ ਕਿ ਮਨੁੱਖ ਦੀ ਜ਼ਿੰਦਗੀ ਨੂੰ ਹੋਰ ਬੇਹਤਰ ਕਿਵੇਂ



ਬਣਾਇਆ ਜਾ ਸਕਦਾ ਹੈ। ਨੇਮ ਮੁੱਖ ਤੌਰ ਤੇ ਤਿੰਨ ਵਰਗਾਂ ਵਿੱਚ ਸਮਝੇ ਜਾ ਸਕਦੇ ਹਨ ਦਰਅਸਲ ਇਹ ਵਰਗ ਨਹੀਂ ਹਨ, ਪੜਾਅ ਹਨ। ਗੱਲ ਆਪਾਂ ਸ਼ੁਰੂ ਕੀਤੀ ਸੀ ਕਿ ਅਸੀਂ ਜਾਨਵਰਾਂ ਤੋਂ ਵੱਖਰੇ ਕਿਵੇਂ ਹਾਂ। ਭਾਵ ਉਨ੍ਹਾਂ ਗੁਣਾਂ ਦੀ ਪਛਾਣ ਕਰਨ ਲਈ ਤੇ ਗੱਲ ਆ ਗਈ, ਨੇਮਾਂ ਦੇ ਵਰਗੀਕਰਨ ਦੀ। ਤੁਸੀਂ ਸੋਚ ਰਹੇ ਹੋਵੋਗੇ ਕਿ ਗੱਲ ਕਿਧਰ ਨੂੰ ਭਟਕ ਗਈ। ਵੈਸੇ ਜਦੋਂ ਮੈਂ ਜਾਨਵਰਾਂ ਤੇ ਮਨੁੱਖਾਂ ਦੇ ਵਖਰੇਵੇਂ ਬਾਰੇ ਸੋਚਦਾ ਤੇ ਫਿਰ ਮਨੁੱਖ ਦੀਆਂ ਵਿਸ਼ੇਸ਼ਤਾਵਾਂ ਬਾਰੇ ਗੱਲ ਕਰਦਾ ਹਾਂ ਤਾਂ ਪਿਆਰ, ਹਮਦਰਦੀ, ਸੰਜਮ ਵਰਗੀਆਂ ਗੱਲਾਂ ਕਰਦਿਆਂ ਇੰਜ ਲਗਦਾ ਹੈ ਜਿਵੇਂ ਇਹ ਪ੍ਰਵਚਨ ਹੋਵੇ। ਜਿਵੇਂ ਇਹ ਦਾਰਸ਼ਨਿਕ ਗੱਲਾਂ ਹੋਣ, ਜਿਵੇਂ ਕੋਈ ਧਾਰਮਿਕ ਆਗੂ ਉੱਚੇ-ਸੁੱਚੇ ਬੋਲ ਰਿਹਾ ਹੋਵੇ। ਹਨ ਵੀ ਇਹ ਉੱਚੇ ਸੁੱਚੇ ਬੋਲ ਹੀ। ਇੰਜ ਲਗਦਾ ਹੈ ਕਿ ਜਿਵੇਂ ਇਨ੍ਹਾਂ ਨੈਤਿਕ ਨਿਯਮਾਂ ਦਾ ਵਿਗਿਆਨ ਅਤੇ ਤਰਕਸ਼ੀਲਤਾ ਨਾਲ ਕੋਈ ਰਿਸ਼ਤਾ ਨਾ ਹੋਵੇ। ਜਦੋਂ ਮੈਂ ਜਾਨਵਰ ਸ਼ਬਦ ਦਾ ਇਸਤੇਮਾਲ ਕਰਦਾ ਹਾਂ ਇੰਜ ਜਾਪਦਾ ਹੈ ਜਿਵੇਂ ਇਹ ਕੋਈ ਬਹੁਤ ਭੈੜੀ ਚੀਜ਼ ਹੋਵੇ, ਜਿਵੇਂ ਜਾਨਵਰ ਬੇਨਿਯਮੇ ਹੋਣ, ਖ਼ੂੰਖ਼ਾਰ ਅਤੇ ਪਿਆਰ ਰਹਿਤ ਤੇ ਮਨੁੱਖ ਬਹੁਤ ਹੀ ਵਧੀਆ, ਸਭ ਤੋਂ ਵੱਧ ਵਿਕਸਿਤ ਤੇ ਸੱਭਿਆ ਜਿਨਸ ਹੋਵੇ ਪਰ 'ਜਾਨਵਰ' ਤੇ 'ਮਨੁੱਖ' ਸ਼ਬਦ ਅਸੀਂ ਘੜੇ ਹਨ। ਅਸੀਂ ਇਹ ਨਾਮਕਰਨ ਕੀਤਾ ਹੈ ਤੇ ਅਸੀਂ ਹੀ ਜਾਨਵਰਾਂ ਨੂੰ ਉਸ ਨਜ਼ਰੀਏ ਤੋਂ ਵੇਖਦੇ ਹਾਂ। ਸਾਡੇ ਮਨ ਵਿੱਚ ਜਾਨਵਰਾਂ ਪ੍ਰਤੀ, ਉਨ੍ਹਾਂ ਦੇ ਕੰਮ ਕਾਜ ਪ੍ਰਤੀ ਨਫ਼ਰਤ ਹੈ, ਇਸ ਲਈ ਮਨੁੱਖ ਨੂੰ ਜਾਨਵਰ ਕਹਿ ਕੇ ਉਸ ਦੀ ਤੌਹੀਨ ਕਰਦੇ ਹਾਂ। ਮਨੁੱਖਾਂ ਅਤੇ ਜਾਨਵਰਾਂ ਵਿੱਚ ਵਖਰਾਉਣ ਦਾ ਮੇਰਾ ਮਕਸਦ ਸਿਰਫ਼ ਪ੍ਰਵਚਨ ਦੇਣਾ ਨਹੀਂ ਹੈ। ਮੇਰਾ ਮਕਸਦ ਹੈ ਕਿ ਇਤਿਹਾਸਕ ਦ੍ਰਿਸ਼ਟੀ ਤੋਂ, ਵਿਕਾਸ ਦੇ ਨਜ਼ਰੀਏ ਤੋਂ, ਮਨੁੱਖ ਦੇ ਜਿਉਣ ਦੇ ਵੱਖ-ਵੱਖ ਪੜਾਵਾਂ ਦੇ ਪਹਿਲੂ ਤੋਂ ਇਹ ਸਮਝੀਏ ਕਿ ਅਸੀਂ ਮਨੁੱਖ ਹੋਰ ਜੀਵਾਂ ਤੋਂ ਵੱਖਰੇ ਹੋ ਕੇ ਕਿਵੇਂ ਵਧੀਆ ਹੋ ਸਕੇ ਹਾਂ। ਇਸ ਲਈ, ਕਈ ਵਾਰੀ ਉਨ੍ਹਾਂ ਸਿਧਾਂਤਕ ਪੱਖਾਂ ਨੂੰ ਸਮਝਣ ਦੀ ਲੋੜ ਪੈਂਦੀ ਹੈ। ਵੈਸੇ ਚਾਹੀਦਾ ਹੀ ਇਹ ਹੈ ਕਿ ਅਸੀਂ ਜ਼ਿੰਦਗੀ ਦੇ ਵਰਤਾਰਿਆਂ ਨੂੰ ਵਿਗਿਆਨਕ ਖ਼ੋਜਾਂ ਦੇ ਆਧਾਰ ਤੇ ਸਮਝੀਏ। ਜਦੋਂ ਅਸੀਂ ਇਸ ਨਜ਼ਰੀਏ ਤੋਂ ਸਮਝ ਕੇ ਜਿਉਣ ਦੀ ਕੋਸ਼ਿਸ਼ ਕਰਾਂਗੇ ਤਾਂ ਨਿਸ਼ਚਿਤ ਹੀ ਵਧੀਆ ਜ਼ਿੰਦਗੀ ਜਿਉਂ ਸਕਾਂਗੇ।

ਸਮਾਜ ਅਤੇ ਨਿਯਮ ਇੱਕ ਹੀ ਪਹਿਲੂ ਦੇ ਦੋ ਨਾਂ ਹਨ। ਕੋਈ ਵਿਅਕਤੀ ਜਦੋਂ ਕੋਈ ਕਾਰਜ ਕਰਦਾ ਹੈ ਤਾਂ ਉਸ ਨੂੰ ਉਹ ਚੰਗਾ (ਲਾਹੇਵੰਦ) ਲਗਦਾ ਹੈ ਤਾਂ ਉਹ ਉਸ ਨੂੰ ਦੁਹਰਾਉਂਦਾ ਹੈ। ਜੇ ਠੀਕ ਨਹੀਂ ਲਗਦਾ ਤਾਂ ਛੱਡ ਦਿੰਦਾ ਹੈ। ਲਾਹੇਵੰਦ ਕਾਰਜ ਉਸ ਦੇ ਹੋਰ ਸਾਥੀ ਵੀ ਅਪਣਾਉਂਦੇ ਹਨ। ਮਨੁੱਖੀ ਵਿਕਾਸ ਦੇ ਸ਼ੁਰੂਆਤੀ ਦੌਰ ਵਿੱਚ ਇਹ 'ਤੀਰ-ਤੁੱਕੇ' ਵਜੋਂ ਵਾਪਰਿਆ, ਚੰਗਾ ਕਾਰਜ ਦੁਹਰਾਇਆ ਗਿਆ ਤੇ ਫ਼ਿਰ ਸਮਾਜ ਦਾ ਹਿੱਸਾ ਬਣਾਇਆ ਗਿਆ ਜਾਂ ਬਣ ਗਿਆ। ਅੱਜ ਅਸੀਂ ਸੁਚੇਤ ਪੱਧਰ ਤੇ ਮਿਲ ਬੈਠ ਕੇ ਇਹ ਨਿਯਮ ਉਲੀਕ ਲੈਂਦੇ ਹਾਂ ਤੇ ਸਾਰਿਆਂ ਨੂੰ ਕਹਿੰਦੇ ਹਾਂ ਕਿ ਉਹ ਇਸ ਨੂੰ ਅਪਨਾਉਣ। ਸਾਡੀ ਜ਼ਿੰਦਗੀ ਦੇ ਪਲ-ਪਲ ਤੇ, ਹਰ ਕਾਰਜ ਵਿੱਚ ਇਹ ਨੇਮ ਹਨ। ਸਵੇਰੇ ਛੇਤੀ ਉੱਠਣਾ, ਚਾਹ ਪੀਣੀ, ਸੈਰ ਕਰਨੀ, ਨਹਾਉਣਾ, ਸ਼ੇਵ ਕਰਨੀ, ਕੱਪੜੇ ਪਾਉਣੇ, ਪਾਠ ਪੂਜਾ, ਨਾਸ਼ਤੇ ਵਿੱਚ ਕੀ ਖਾਣਾ ਹੈ ਆਦਿ। ਇਸ ਤਰ੍ਹਾਂ ਦੇ ਨੇਮਾਂ ਦਾ ਕੇਂਦਰ ਬਿੰਦੂ ਸਹੂਲਤ ਹੈ। ਕੋਈ ਰਾਤੀਂ ਦੇਰ ਨਾਲ ਸੌਂਦਾ ਹੈ ਤੇ ਲੇਟ ਉੱਠਦਾ ਹੈ ਤੇ ਕੋਈ ਇਸ ਦੇ ਉਲਟ। ਇਹ ਉਸ ਦੀ ਸਹੂਲਤ ਹੈ। ਹੁਣ ਇਹ ਨਹੀਂ ਕਿ ਇੱਕ ਦੂਸਰੇ ਦੀ ਕਾਰਜ ਪ੍ਰਣਾਲੀ ਤੇ ਖਿਝੇ ਤੇ ਨਫ਼ਰਤ ਕਰੇ। ਕੋਈ ਧੋਤੀ ਪਾਉਂਦਾ ਹੈ, ਕੋਈ ਪਜਾਮਾ ਤੇ ਕੋਈ ਪੈਂਟ। ਇਹ ਵੀ ਉਸ ਦੇ ਕਾਰਜ ਨਾਲ ਜੁੜੀ ਸੌਖ਼ ਦਾ ਨਤੀਜਾ ਹੈ। ਕੁਝ ਕੁ ਨੇਮਾਂ ਦੇ ਬੱਧੇ ਹੋਂਦ ਵਿੱਚ ਆਉਂਦੇ ਹਨ, ਕੁਝ ਖ਼ਿੱਤੇ ਦੀ ਪੈਦਾਵਾਰ ਨੂੰ ਸਾਹਮਣੇ ਰੱਖਦਿਆਂ ਤੇ ਕੁਝ ਸਾਵੀਂ ਸਮਝ ਬੂਝ ਰਾਹੀਂ। ਸਵਾਲ ਇੱਕੋ ਹੀ ਹੈ : ਸਹੂਲਤ, ਸੁਖ਼, ਬੇਹਤਰ ਅਤੇ ਖ਼ੁਸ਼ੀ ਭਰਪੂਰ ਆਨੰਦ ਮਈ ਜੀਵਨ।

ਦੂਸਰਾ ਪੜਾਅ ਹੈ : ਉਹ ਕੁਝ ਨਿਯਮ ਜਿਨ੍ਹਾਂ ਨੂੰ ਮੰਨਣਾ ਜਰੂਰੀ ਹੈ, ਲਾਜ਼ਮੀ ਹੈ। ਇਸ ਨਾਲ ਸਮਾਜ ਦੀ ਹੋਂਦ ਜੁੜੀ ਹੈ, ਜਿਸ ਨੂੰ ਅਸੀਂ ਮਨੁੱਖ ਦੀ ਵਿਲੱਖਣਤਾ ਨਾਲ ਜੋੜਦੇ ਹਾਂ। ਤੁਸੀਂ ਦੇਖੋ, ਵਿਆਹ ਦੇ ਨਾਲ ਸੈਂਕੜੇ ਰਸਮਾਂ ਜੁੜੀਆਂ ਹਨ, ਕੋਈ ਘੱਟ ਕਰਦਾ ਹੈ ਤੇ ਕੋਈ ਵੱਧ। ਚੁੰਨੀ ਚੜ੍ਹਾਉਣੀ, ਮੁੰਦਰੀ ਪਾਉਣੀ, ਚੂੜਾ ਚੜ੍ਹਾਉਣਾ, ਵੱਟਣਾ ਮਲਣਾ, ਜੈ ਮਾਲਾ, ਬਰਾਤ, ਘੋੜੀ, ਜਾਗੋ, ਲੇਡੀਜ਼ ਸੰਗੀਤ, ਬਰਾਤੀਆਂ ਦੀ ਗਿਣਤੀ, ਖਾਣਾ, ਦਾਰੂ, ਸ਼ਗਨ, ਰਿਸੈਪਸ਼ਨ ਤੇ ਪਤਾ ਨਹੀਂ ਹੋਰ ਕਿੰਨਾ ਕੁਝ, ਪਰ ਇਹ ਗੱਲ ਤਾਂ ਯਕੀਨੀ ਹੈ ਕਿ ਇੰਜ ਨਹੀਂ ਹੋ ਸਕਦਾ ਕਿ ਮੁੰਡਾ ਬੈਠਾ-ਬੈਠਾ ਸੋਚੇ ਤੇ ਇਕੱਲਾ ਤੁਰਿਆ ਜਾਵੇ ਤੇ ਕੁੜੀ ਵਾਲਿਆਂ ਦੇ ਘਰ ਜਾ ਕੇ ਕਹੇ ਕਿ ਕੁੜੀ ਮੇਰੇ ਨਾਲ ਤੋਰ ਦਿਓ ਤੇ ਕੁੜੀ ਘਰੇ ਬੈਠੀ ਬੈਠੀ ਚਾਣ-ਚੱਕ ਮਾਂ ਪਿਓ ਨੂੰ ਕਹੇ ਕਿ ਮੈਂ ਚੱਲੀ ਜੇ, ਫਲਾਂ ਦੇ ਘਰ। ਮੇਰੀ ਬਾਏ-ਬਾਏ। ਭਾਵੇਂ ਦੋਵੇਂ ਘਰ ਰਾਜ਼ੀ ਵੀ ਹੋਣ। ਇੱਕ ਵਿਆਹ ਦੀ ਪੱਕੀ ਰਸਮ, ਦੋਹਾਂ ਘਰਾਂ ਵੱਲੋਂ ਕੁਝ ਮੋਹਤਬਰ ਬੰਦੇ। ਇਕੱਲੇ ਮੁੰਡਾ ਕੁੜੀ ਤਾਂ ਕੋਰਟ ਵਿੱਚ ਜਾ ਕੇ ਵੀ ਵਿਆਹ ਨਹੀਂ ਕਰਵਾ ਸਕਦੇ। ਕੁਝ ਗਵਾਹ, ਵਕੀਲ ਆਦਿ ਲੋੜੀਂਦੇ ਹੁੰਦੇ ਹਨ। ਇੱਥੇ ਵੀ ਇਸ ਠੋਸ ਨਿਯਮ ਦੇ ਮਹੱਤਵ ਨੂੰ ਸਮਝਣ ਦੀ ਲੋੜ ਹੈ। ਇਸ ਦਾ ਕੋਈ ਪਿਛੋਕੜ ਹੈ, ਕੋਈ ਮਕਸਦ ਹੈ। ਆਪਾਂ ਸਮਝ ਸਕਦੇ ਹਾਂ, ਵਿਆਹ ਸਾਰੀ ਉਮਰ ਦਾ ਇੱਕ ਬੰਧਨ ਹੈ। ਔਰਤਾਂ ਪ੍ਰਤੀ ਸਮਾਜ ਦੀਆਂ ਕਈ ਬੁਨਿਆਦੀ ਧਾਰਨਾਵਾਂ ਹਨ। ਔਰਤ ਦੀ ਜ਼ਿੰਦਗੀ ਨਾਲ ਵਿਸ਼ੇਸ਼ ਤੌਰ ਤੇ ਕਈ ਤਕਲੀਫ਼ਾਂ ਜੁੜੀਆਂ ਹੁੰਦੀਆਂ ਹਨ। ਜੇ ਕੁਝ ਉੱਨੀਂ-ਇੱਕੀ ਵਾਪਰ ਜਾਵੇ ਤਾਂ ਚਾਰ ਬੰਦੇ ਰਲ ਮਿਲ ਬੈਠ ਕੇ ਸਮਝਾਉਂਦੇ ਹਨ। ਇਹ ਸਭ ਉਹੀ ਕਰਨਗੇ ਜਿਨ੍ਹਾਂ ਦੀ ਹਾਜ਼ਰੀ ਵਿੱਚ ਇਹ ਸਭ ਹੋਇਆ ਹੋਵੇ। ਮਤਲਬ ਨੇਮਾਂ ਦਾ ਪਿਛੋਕੜ ਜਾਨਣਾ ਲਾਜ਼ਮੀ ਹੈ ਤਾਂ ਜੋ ਉਨ੍ਹਾਂ ਦਾ ਸਹੀ ਮਨਸ਼ਾ ਜਾਣ ਲਿਆ ਜਾਵੇ। ਦੂਸਰੇ ਪੜਾਅ ਦੇ ਨਿਯਮਾਂ, ਰੀਤੀ ਰਿਵਾਜ਼ਾਂ ਵਿੱਚੋਂ ਹੀ ਕੁਝ ਕੁ ਰਸਮਾਂ, ਨੇਮਾਂ

ਨੂੰ ਪੂਰੀ ਤਰ੍ਹਾਂ ਗੰਭੀਰਤਾ ਨਾਲ ਪਾਲਣ ਕਰਨ ਦੀ ਲੋੜ ਪੈਂਦੀ ਹੈ। ਜੇਕਰ ਉਨ੍ਹਾਂ ਦੀ ਪਾਲਣਾ ਨਾ ਹੋਵੇ ਤਾਂ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਇਸ ਨਾਲ ਸਮਾਜ ਖ਼ੇਰੂੰ-ਖ਼ੇਰੂੰ ਹੋ ਜਾਵੇਗਾ। ਇਸ ਦੇ ਲਈ ਅਸੀਂ ਕਾਨੂੰਨ ਬਣਾ ਲੈਂਦੇ ਹਾਂ। ਕਾਨੂੰਨ ਉਹ ਨਿਯਮ ਹਨ ਜਿਨ੍ਹਾਂ ਨੂੰ ਨਾ ਮੰਨਣ ਤੇ ਜ਼ੁਰਮਾਨਾ ਤੇ ਜੇਲ੍ਹ ਵਰਗੀ ਸਜ਼ਾ ਜੁੜੀ ਹੁੰਦੀ ਹੈ।

ਆਪਾਂ ਵਿਆਹ ਦੀਆਂ ਰਸਮਾਂ ਦੀ ਗੱਲ ਕੀਤੀ ਹੈ। ਵਿਆਹ ਦੇ ਨਾਲ ਜੁੜੇ ਕਾਨੂੰਨ ਹਨ। ਵਿਆਹ ਦੀ ਉਮਰ ਸਬੰਧੀ, ਇੱਕ ਕਾਨੂੰਨ ਹੈ ਦਹੇਜ ਵਿਰੋਧੀ। ਹੁਣ ਇਸ ਪ੍ਰਕ੍ਰਿਆ ਨੂੰ ਸਮਝਿਆ ਜਾ ਸਕਦਾ ਹੈ ਕਿ ਕਿਵੇਂ ਵਿਆਹ ਦੀ ਉਮਰ ਤੈਅ ਕਰਕੇ ਕਾਨੂੰਨ ਬਣਾਉਣਾ ਪਿਆ, ਕਿਉਂ ਜੋ ਬਾਲ ਵਿਆਹ ਰੁਕ ਸਕੇ। ਬਾਲ ਵਿਆਹ ਦਾ ਸਿੱਧਾ ਅਸਰ ਲੜਕੀ ਤੇ ਹੁੰਦਾ ਹੈ। ਉਹ ਛੇਤੀ ਸੈਕਸ ਪ੍ਰਕ੍ਰਿਆ ਵਿੱਚ ਪੈਂਦੀ ਹੈ, ਛੋਟੀ ਉਮਰ ਵਿੱਚ ਹੀ ਮਾਂ ਬਣਦੀ ਹੈ। ਗਰਭ ਨਾਲ ਸਬੰਧਤ/ਜਣੇਪੇ ਕਾਰਣ ਮਾਵਾਂ ਦੀ ਮੌਤ ਦਰ ਇਸ ਖ਼ਿੱਤੇ ਵਿੱਚ ਬਹੁਤ ਵੱਧ ਹੈ। ਦਹੇਜ ਨੇ ਵੀ ਸਾਡੇ ਸਮਾਜ ਵਿੱਚ ਔਰਤ ਦੀ ਸਥਿਤੀ ਨੂੰ ਹੋਰ ਹੀਣ ਕੀਤਾ ਹੈ। ਦਹੇਜ ਨਾ ਦੇਣ ਦੀ ਸੂਰਤ ਵਿੱਚ ਲੜਕੀਆਂ ਨਾਲ ਬਦਸਲੂਕੀ, ਲੜਕੀਆਂ ਦਾ ਵਿਆਹ ਨਾ ਹੋਣਾ, ਉਸ ਕੁਦਰਤੀ ਸੈਕਸ ਪ੍ਰਵਿਰਤੀ ਦੇ ਖਿਲਾਫ਼ ਹੈ। ਇਹ ਨੇਮ ਕੁਦਰਤੀ ਪ੍ਰਵਿਰਤੀ ਦੇ ਖਿਲਾਫ਼ ਹੈ ਤੇ ਮਨੁੱਖੀ ਹੋਂਦ ਦੇ ਸਵਾਲ ਨਾਲ ਜੁੜਿਆ ਹੈ। ਇਨ੍ਹਾਂ ਨੇਮਾਂ ਦੀ ਲੜੀ ਵਿੱਚ ਇੱਕ ਹੋਰ ਉਦਾਹਰਣ ਹੈ ਅਜੋਕੀ ਤਾਜਾ ਸਮੱਸਿਆ : ਲੜਕੀ ਦਾ ਪੈਦਾ ਹੋਣਾ। ਲੜਕੀ ਪੈਦਾ ਹੁੰਦੀ ਹੈ ਤਾਂ ਘਰ ਵਿੱਚ ਸੋਗ ਹੁੰਦਾ ਹੈ। ਇਹ ਕੋਈ ਏਨੀ ਨਵੀਂ ਗੱਲ ਨਹੀਂ ਹੈ। ਇਤਿਹਾਸ ਦੇ ਪੰਨਿਆਂ ਵਿੱਚ ਇਸ ਦਾ ਪਿਛੋਕੜ ਭਾਲਿਆ ਜਾ ਸਕਦਾ ਹੈ। ਕੁੜੀਆਂ ਨੂੰ ਮਾਰਨ ਦੇ ਕਾਰਣ ਵੀ ਲੱਭੇ ਜਾ ਸਕਦੇ ਹਨ ਪਰ ਅੱਜ ਤਾਂ ਅਸੀਂ ਕਿੰਨੇ ਸਾਲ ਇਸ ਨਵੇਂ ਵਿਗਿਆਨਕ ਸਮਝ ਦੇ ਯੁੱਗ ਵਿੱਚ ਲੰਘਾ ਆਏ ਹਾਂ। ਅੱਜ ਵੀ ਇਹ ਸਿਲਸਿਲਾ ਜਾਰੀ ਹੈ। ਸਗੋਂ ਵਿਗਿਆਨਕ ਕਾਢਾਂ ਨੇ ਇਸ ਨੂੰ ਨਵੀਂ ਸਹੂਲਤ ਦੇ ਦਿੱਤੀ ਹੈ। ਕਿੰਨੀ ਅਚੰਭੇ ਤੇ ਹੈਰਾਨੀ ਵਾਲੀ ਗੱਲ ਹੈ ਕਿ ਲੜਕੀਆਂ ਨਾਲ ਵਿਤਕਰੇ ਦਾ ਇਤਿਹਾਸ ਪੁਰਾਣਾ ਵੀ ਹੈ ਤੇ ਅੱਜ ਵੀ ਮੌਜੂਦ ਹੈ। ਪੜ੍ਹਾਈ-ਲਿਖਾਈ, ਖਾਣ-ਪੀਣ ਤੇ ਪਹਿਨਣ ਵਿੱਚ। ਕੁੜੀ ਮਾਰਾਂ ਨਾਲ ਰੋਟੀ ਬੇਟੀ ਦਾ ਰਿਸ਼ਤਾ ਨਾ ਰੱਖਣ ਦੀ ਗੱਲ ਸਮਾਜਿਕ ਤੌਰ ਤੇ ਵੀ ਪ੍ਰਚਾਰੀ ਗਈ, ਪਰ ਇਸ ਸਮੱਸਿਆ ਨੂੰ ਲੈ ਕੇ ਪਿਛਲੇ ਡੇਢ ਦੋ ਦਹਾਕਿਆਂ ਤੋਂ ਕੰਨਿਆਂ ਭਰੂਣ ਹੱਤਿਆ ਦੇ ਖਿਲਾਫ਼ ਕਾਨੂੰਨ ਬਣਾਉਣਾ ਪਿਆ। ਕਿਉਂ? ਕਿਉਂਕਿ ਮੁੰਡੇ ਕੁੜੀ ਦਾ ਘੱਟ ਅਨੁਪਾਤ ਸਮਾਜ ਲਈ ਖ਼ਤਰਾ ਬਣਦਾ ਜਾ ਰਿਹਾ ਹੈ।

ਵਿਰਾਸਤ : ਇੱਕ ਨਿਰੰਤਰ ਤੁਰਿਆ ਆ ਰਿਹਾ, ਲਗਾਤਾਰ ਰੂਪ ਬਦਲਦਾ ਕਾਰਜ ਪ੍ਰਣਾਲੀ ਦਾ ਸੋਮਾ ਹੈ। ਸਾਨੂੰ ਕ੍ਰਿਆਸ਼ੀਲ ਕਰਨ ਵਾਲੀ ਸ਼ਕਤੀ। ਵਿਰਾਸਤ ਤੋਂ ਭਾਵ ਹੈ, ਸਾਡੇ ਕੋਲ ਉਹ ਲਿਖ਼ਤੀ ਲੋਕ ਸਾਹਿਤ ਕਾਰਜ ਪ੍ਰਣਾਲੀਆਂ ਹਨ, ਕਾਰਜ ਰੂਪ ਹਨ ਜਿਨ੍ਹਾਂ ਦੇ ਸਿਰ ਤੇ ਅਸੀਂ ਆਪਣੇ ਆਪ ਨੂੰ ਪਿਛੋਕੜ ਨਾਲ ਜੋੜ ਕੇ ਅੱਗੇ ਵਧਦੇ ਹਾਂ। ਪੁਰਾਣੇ ਤੋਂ ਸੇਧ ਲੈ ਕੇ, ਉਸ ਦੀ ਸੋਧ ਕਰਕੇ, ਨਵੇਂ ਦੀ ਖ਼ੋਜ ਕਰਦੇ ਹਾਂ। ਸਾਡੇ ਕੋਲ ਗਿਆਨ ਦਾ ਭੰਡਾਰ ਹੈ-ਇਹੀ ਸਾਡੀ ਵਿਰਾਸਤ ਹੈ। ਜਦੋਂ ਵਿਰਾਸਤ ਦੀ ਗੱਲ ਚਲਦੀ ਹੈ ਤਾਂ ਅਸੀਂ ਕਹਿੰਦੇ ਹਾਂ ਕਿ ਵਿਰਾਸਤ ਨੂੰ ਸੰਭਾਲੋ, ਵਿਰਾਸਤ ਨੂੰ ਅਪਣਾਓ। ਵਿਰਾਸਤ ਨੂੰ ਅਸੀਂ ਆਪਣੀ ਪਛਾਣ ਕਹਿੰਦੇ ਹਾਂ। ਫਿਰ ਅਸੀਂ ਕਹਿੰਦੇ ਹਾਂ ਕਿ ਅਸੀਂ ਆਪਣੀ ਪਛਾਣ ਗੁਆ ਰਹੇ ਹਾਂ। ਸਾਨੂੰ ਡਰ ਲਗਦਾ ਹੈ। ਵਿਰਾਸਤ ਸੰਭਾਲਣ ਦੀ ਗੱਲ ਆਉਂਦੀ ਹੈ ਤਾਂ ਅਸੀਂ ਪੰਜਾਬੀ ਸੱਭਿਆਚਾਰ ਵਿੱਚ ਚਰਖ਼ੇ, ਮਧਾਣੀ, ਛੱਜ ਤੇ ਤੂੰਬੀ ਸੰਭਾਲਣ ਦੀ ਗੱਲ ਕਰਦੇ ਹਾਂ। ਵਿਰਾਸਤ ਅਪਨਾਉਣ ਦੀ ਗੱਲ ਤੇ ਅਸੀਂ ਕੱਪੜਿਆਂ ਤੇ ਹੋਰ ਹਾਵ-ਭਾਵਾਂ ਦੀ ਗੱਲ ਕਰਨ ਲਗਦੇ ਹਾਂ। ਕਦੀ-ਕਦੀ ਇੰਜ ਜਾਪਦਾ ਹੈ ਕਿ ਅਸੀਂ ਵਿਰਾਸਤ ਨੂੰ ਸਿਰਫ਼ ਅਤੀਤ ਸਮਝਦੇ ਹਾਂ। ਅਤੀਤ ਨਾਲ ਪਿਆਰ-ਮੋਹ ਦਾ ਇਜ਼ਹਾਰ ਕਰਨਾ ਚਾਹੁੰਦੇ ਹਾਂ। ਉਸ ਨੂੰ ਯਾਦ ਕਰਨਾ ਚਾਹੁੰਦੇ ਹਾਂ। ਜਦੋਂ ਵਿਰਾਸਤ ਨਾਲ ਪਛਾਣ ਦੀ ਗੱਲ ਜੁੜਦੀ ਹੈ ਤਾਂ ਅਸੀਂ ਫ਼ਿਰ ਰੱਖ-ਰਖਾਵ, ਦਿੱਖ, ਉੱਠਣ-ਬੈਠਣ ਤੇ ਅਦਬ ਨਾਲ ਬੋਲਣ ਦੀ ਗੱਲ ਪ੍ਰਤੀ ਸੁਚੇਤ ਹੋਣ ਦੀ ਗੱਲ ਕਰਦੇ ਹਾਂ। ਕਦੇ ਸਾਨੂੰ ਵਿਰਾਸਤ ਰੁਕੇ ਹੋਏ ਪਲ ਲਗਦੇ ਹਨ ਤੇ ਅਸੀਂ ਉਨ੍ਹਾਂ ਨੂੰ ਫੜ੍ਹ ਕੇ, 'ਵਿਰਾਸਤ ਪਿੰਡ' ਵਰਗੇ ਹੀਲੇ ਕਰਨ ਬਾਰੇ ਵਿਉਂਤਾਂ ਬਣਾਉਂਦੇ ਹਾਂ।

ਸਾਨੂੰ ਵਿਰਸੇ ਵਿੱਚ ਕਿੰਨੀਆਂ ਹੀ ਲੋਕ ਪ੍ਰੰਪਰਾਵਾਂ ਮਿਲੀਆਂ, ਕਿੰਨੇ ਹੀ ਰੀਤੀ ਰਿਵਾਜ ਮਿਲੇ। ਕਿੰਨੇ ਹੀ ਕਾਨੂੰਨ ਮਿਲੇ ਤੇ ਕਿੰਨੇ ਹੀ ਕਾਨੂੰਨ ਸਾਡੇ ਸਾਹਮਣੇ ਹੋਂਦ ਵਿੱਚ ਆਏ ਜੋ ਅਸੀਂ ਆਪਣੀ ਆਉਣ ਵਾਲੀ ਪੀੜ੍ਹੀ ਨੂੰ ਦਿਆਂਗੇ। ਇਨ੍ਹਾਂ ਕਾਨੂੰਨਾਂ ਦੀ ਲੜੀ ਵਿੱਚ ਖ਼ੁਰਾਕੀ ਵਸਤੂਆਂ ਦੀ ਮਿਲਾਵਟ ਦੇ ਵਿਰੁੱਧ ਇੱਕ ਕਾਨੂੰਨ ਹੈ। ਖ਼ੁਰਾਕ ਵਿੱਚ ਮਿਲਾਵਟ ਕਰਨ ਵਾਲੇ ਨੂੰ ਜ਼ੁਰਮਾਨਾ ਤੇ ਜੇਲ੍ਹ ਦੀ ਸਜ਼ਾ ਹੈ। ਖ਼ੁਰਾਕ ਵਿਭਾਗ ਦੇ ਇੱਕ ਉੱਚ ਅਧਿਕਾਰੀ ਨੇ ਖ਼ਪਤਕਾਰਾਂ ਨੂੰ ਸੰਬੋਧਨ ਹੁੰਦਿਆਂ ਇੱਕ ਵਾਰ ਕਿਹਾ, 'ਅਸੀਂ 'ਖ਼ੁਸ਼ਕਿਸਮਤ' ਹਾਂ ਕਿ ਅਸੀਂ ਉਸ ਸਮੇਂ ਵਿੱਚ ਜੀਅ ਰਹੇ ਹਾਂ ਕਿ ਸਾਡੇ ਕੋਲ ਕਾਨੂੰਨ ਹਨ ਤੇ ਇਨ੍ਹਾਂ ਕਾਨੂੰਨਾਂ ਦੀ ਵਰਤੋਂ ਕਰਕੇ ਅਸੀਂ ਵਧੀਆ ਜ਼ਿੰਦਗੀ ਜਿਉਣ ਦਾ ਹੱਕ ਹਾਸਲ ਕਰ ਸਕਦੇ ਹਾਂ। ਕਾਨੂੰਨ ਇੱਕ ਸੱਭਿਆ ਸਮਾਜ ਦੀ ਨਿਸ਼ਾਨੀ ਹੁੰਦੇ ਹਨ। ਮਤਲਬ ਅਸੀਂ ਆਪਣੇ ਹੱਕਾਂ ਪ੍ਰਤੀ ਸੁਚੇਤ ਹਾਂ। ਇਹ ਸਾਡੀਆਂ ਪ੍ਰਾਪਤੀਆਂ ਹਨ....।' ਸਭ ਨੂੰ ਇਹ ਗੱਲ ਵਧੀਆ ਲੱਗੀ। ਮੈਂ ਸੋਚਦਾ ਰਿਹਾ ਕਿਉਂਕਿ ਮੈਂ ਇਸ ਵਿਸ਼ੇ ਵਿੱਚ ਦਿਲਚਸਪੀ ਰੱਖਦਾ ਹਾਂ ਕਿ ਅਸੀਂ ਜਾਨਵਰਾਂ ਤੋਂ ਵੱਖਰੇ ਕਿਵੇਂ ਹਾਂ। ਮੈਨੂੰ ਲੱਗਾ ਕਿ ਇੱਕ ਹੋਰ ਪਹਿਲੂ ਹੈ ਕਿ ਸਾਡੇ ਕੋਲ ਕਾਨੂੰਨ ਹੈ ਪਰ ਸੋਚਦੇ-ਸੋਚਦੇ ਮੇਰੀ ਸੂਈ ਵਾਪਸੀ ਚਾਲ ਤੁਰਦਿਆਂ ਅਟਕ ਜਿਹੀ ਗਈ। ਸਵਾਲ ਉੱਠਿਆ ਕਾਨੂੰਨ ਦੀ ਲੋੜ ਕਦੋਂ ਪੈਂਦੀ ਹੈ। ਕਾਨੂੰਨ ਤਾਂ ਉਦੋਂ ਬਣਦੇ ਹਨ ਜਦੋਂ ਸਮਾਜਿਕ ਬਣਤਰ ਨੂੰ ਖ਼ਤਰਾ ਪਹੁੰਚੇ। ਸਮਾਜ ਦੀ ਮੂਲ ਇਕਾਈ ਮਨੁੱਖ ਨੂੰ ਖ਼ਤਰਾ ਪਹੁੰਚੇ। ਜਦੋਂ ਸਮਾਜ ਸੱਭਿਆ ਹੋਣ ਦੀ ਬਜਾਏ ਅਸੱਭਿਆ



ਕੰਮ ਕਰੇ (ਭੈੜੇ-ਮੰਦੇ ਕੰਮ)। ਕੀ ਇਸ ਗੱਲ ਲਈ ਕਾਨੂੰਨ-ਬਣਾਉਣ ਦੀ ਲੋੜ ਹੋਣੀ ਚਾਹੀਦੀ ਹੈ ਕਿ ਖ਼ੁਰਾਕ ਵਿੱਚ ਮਿਲਾਵਟ ਹੋਵੇਗੀ? ਮੇਰਾ ਕਹਿਣ ਤੋਂ ਮਤਲਬ ਹੈ ਕਿ ਇਹ ਕਦੇ ਸੋਚਿਆ ਜਾ ਸਕਦਾ ਹੈ ਕਿ ਸੱਭਿਆ ਸਮਾਜ ਵਿੱਚ ਕੋਈ ਮਨੁੱਖ ਯੂਰੀਆ ਤੇ ਡਿਟਰਜੈਂਟ ਤੋਂ ਦੁੱਧ ਬਣਾਵੇਗਾ? ਇਸ ਦਾ ਮਤਲਬ ਇਹ ਹੋਇਆ ਕਿ ਉਸ ਨੂੰ ਮਨੁੱਖੀ ਹੋਂਦ, ਮਨੁੱਖ ਦੀ ਸੋਚ, ਉਸ ਦੀਆਂ ਅਸਲ ਪ੍ਰਾਪਤੀਆਂ ਤੇ ਸੰਘਰਸ਼ਾਂ ਦਾ ਪਤਾ ਹੀ ਨਹੀਂ ਹੈ। ਉਸ ਨੂੰ ਕਾਨੂੰਨ ਨੇ ਨਹੀਂ ਸਗੋਂ ਸਮਾਜ ਵਿਗਿਆਨ ਦੀ ਸਮਝ ਨੇ ਸੁਚੇਤ ਕਰਨਾ ਹੈ। ਜੇਕਰ ਖ਼ੁਰਾਕ ਦੀਆਂ ਵਸਤੂਆਂ ਵਿੱਚ ਮਿਲਾਵਟ ਕਰਕੇ, ਉਹ ਕੁਝ ਕਮਾਉਣਾ ਚਾਹੁੰਦਾ ਹੈ, ਆਪਣਾ ਘਰ ਪਰਿਵਾਰ ਪਾਲਣਾ ਚਾਹੁੰਦਾ ਹੈ ਤੇ ਇਸ ਤਰ੍ਹਾਂ ਕਰਨ ਵਿੱਚ ਉਹ ਮਜਬੂਰ ਹੈ ਤਾਂ ਇਸ ਗੱਲ ਦਾ ਪਿਛੋਕੜ ਦੇਖਣਾ ਜ਼ਿਆਦਾ ਕਾਰਗਰ ਹੋਵੇਗਾ ਕਿ ਮੌਜੂਦਾ ਸਮਾਜ ਉਸ ਵਿਅਕਤੀ ਦੇ ਪਰਿਵਾਰ ਨੂੰ ਜਿਉਣ ਦਾ ਜ਼ਰੀਆ ਕਿਉਂ ਨਹੀਂ ਮੁਹੱਈਆ ਕਰਵਾ ਰਿਹਾ?

ਇਸੇ ਤਰ੍ਹਾਂ ਕੰਨਿਆ ਭਰੂਣ ਹੱਤਿਆ ਦੇ ਕਾਨੂੰਨ ਬਣਾਉਣ ਦੀ ਮਜਬੂਰੀ ਨੂੰ ਝਾਤ ਮਾਰ ਕੇ ਦੇਖੋ। ਕੀ ਸੱਚਮੁਚ ਹੀ ਇਹ ਸੱਭਿਆ ਸਮਾਜ ਦੀ ਦੇਣ ਹੈ? ਕੀ ਲੈ ਰਹੇ ਹਾਂ ਤੇ ਕੀ ਦੇ ਰਹੇ ਹਾਂ ਅਸੀਂ ਆਪਣੀ ਵਿਰਾਸਤ ਵਿੱਚ? ਆਮ ਤੌਰ ਤੇ ਇਹ ਕਿਹਾ ਜਾਂਦਾ ਹੈ ਕਿ ਕਾਨੂੰਨ ਤਦ ਤੱਕ ਕਾਰਗਰ ਸਾਬਤ ਨਹੀਂ ਹੁੰਦੇ ਜਦ ਤੱਕ ਲੋਕ ਸਾਥ ਨਾ ਦੇਣ। ਲੋਕਾਂ ਵਿੱਚ ਚੇਤਨਾ ਨਾ ਆਵੇ। ਸਹੀ ਅਰਥਾਂ ਵਿੱਚ ਤਾਂ ਉਦੋਂ ਕਾਨੂੰਨ ਦੀ ਮਹੱਤਤਾ ਮੁੱਕ ਜਾਂਦੀ ਹੈ। ਤੁਸੀਂ ਆਪਣੇ ਆਲੇ ਦੁਆਲੇ ਝਾਤੀ ਮਾਰ ਕੇ ਦੇਖ਼ ਲਵੋ। ਗੱਲ ਚਾਹੇ ਦਹੇਜ ਵਿਰੋਧੀ ਜਾਂ ਕੰਨਿਆ ਭਰੂਣ ਹੱਤਿਆ ਨਾਲ ਜੁੜੀ ਹੋਵੇ, ਜਦੋਂ ਤੱਕ ਮੂਲ ਸਮੱਸਿਆ ਨੂੰ ਨਹੀਂ ਪਛਾਣਾਂਗੇ ਤਾਂ ਕਾਨੂੰਨ ਕਾਰਗਰ ਸਾਬਤ ਨਹੀਂ ਹੋਣਗੇ। ਨਾ ਹੀ ਅੱਜ ਤੱਕ ਹੋਏ ਹਨ। ਇੱਕ ਸਧਾਰਣ ਜਿਹੀ ਜਾਪਣ ਵਾਲੀ ਗੱਲ ਕਰਦੇ ਹਾਂ। ਸੜਕ ਤੇ ਚੱਲਣ ਲਈ ਸਕੂਟਰ ਵਾਲੇ ਨੂੰ ਹੈਲਮਟ ਪਾਉਣਾ ਜ਼ਰੂਰੀ ਹੈ ਤੇ ਕਾਰ ਵਾਲੇ ਨੂੰ ਬੈਲਟ ਪਰ ਇਹ ਜ਼ਿਆਦਾ ਡੰਡੇ ਦੇ ਸਿਰ ਤੇ ਹੁੰਦਾ ਹੈ, ਕਾਨੂੰਨ ਦੀ ਮੱਦਦ ਨਾਲ। ਇੱਕ ਵੱਖ਼ਰੀ ਫ਼ੌਜ ਹੈ, ਟ੍ਰੈਫ਼ਿਕ ਪੁਲਿਸ। ਚਲਾਨ ਕੱਟੇ ਜਾਂਦੇ ਹਨ, ਜ਼ੁਰਮਾਨਾ ਹੁੰਦਾ ਹੈ, ਹੈਲਮਟ ਅਤੇ ਬੈਲਟ ਦੀ ਵਰਤੋ ਪਿੱਛੇ ਇੱਕ ਵਿਗਿਆਨਕ ਖ਼ੋਜ ਦਾ ਪਿਛੋਕੜ ਹੈ ਕਿ ਕਿਵੇਂ ਮਨੁੱਖ਼ ਆਪਣੇ ਸਰੀਰ ਦੇ ਇੱਕ ਅਹਿਮ ਅੰਗ ਦੀ ਸੱਟ ਤੋਂ ਬਚਦਾ ਹੈ। ਹੈਲਮਟ ਉਸ ਤੋਂ ਬਾਅਦ ਇੱਕ ਵੱਖਰੀ ਖ਼ੋਜ ਹੈ ਪਰ ਸੋਚ ਕੇ ਵੇਖੋ, ਕਿਸੇ ਵਿਅਕਤੀ ਵਿਸ਼ੇਸ਼ ਨੂੰ ਦਿਮਾਗ ਦੀ ਸੱਟ ਤੋਂ ਬਚਾਉਣ ਲਈ ਉਸ ਤੇ ਕਾਨੂੰਨ ਲਾਗੂ ਕਰਨਾ ਪਿਆ ਹੈ।

ਗੱਲ ਚੱਲ ਰਹੀ ਸੀ ਕਿ ਅਸੀਂ ਜਾਨਵਰਾਂ ਤੋਂ ਵੱਖਰੇ ਕਿਵੇਂ ਹਾਂ। ਕੀ ਅਸੀਂ ਏਨਾ ਕਹਿ ਕੇ ਸਾਰ ਸਕਦੇ ਹਾਂ ਕਿ ਸਾਡੇ ਕੋਲ ਸਮਾਜ ਹੈ, ਮਿਲ ਕੇ ਰਹਿਣ ਦਾ ਢੰਗ ਹੈ, ਨੇਮ ਹਨ, ਰੀਤੀ ਰਿਵਾਜ ਹਨ, ਚੰਗੇ-ਚੰਗੇ ਕਾਨੂੰਨ ਹਨ ਤੇ ਇਹ ਸਹੂਲਤਾਂ ਜਾਨਵਰਾਂ ਕੋਲ ਨਹੀਂ ਹਨ। ਸਾਡੇ ਕੋਲ ਵਿਰਸਾ ਹੈ ਜੋ ਜਾਨਵਰਾਂ ਕੋਲ ਨਹੀਂ ਹੈ। ਉਨ੍ਹਾਂ ਕੋਲ ਸਿਰਫ਼ ਇੱਕ ਸਰੀਰ ਹੈ। ਸਰੀਰ ਵਿੱਚ ਕੁਝ ਰਸਾਇਣ ਹਨ ਤੇ ਹਾਰਮੋਨਜ਼, ਜੋ ਜਾਨਵਰਾਂ ਨੂੰ ਕਾਰਜਸ਼ੀਲ ਕਰਦੇ ਹਨ। ਉਹ ਉਨ੍ਹਾਂ ਮੁਤਾਬਕ ਸੌਂਦੇ, ਖ਼ਾਂਦੇ, ਉੱਠਦੇ, ਬੱਚੇ ਪੈਦਾ ਕਰਦੇ ਤੇ ਮਰ-ਮੁੱਕ ਜਾਂਦੇ ਹਨ। ਅਸੀਂ ਉਨ੍ਹਾਂ ਜਾਨਵਰਾਂ ਦੇ ਮੁਕਾਬਲੇ ਕਿੰਨੇ ਅਗਾਂਹ ਵਧੂ ਹਾਂ, ਤਰੱਕੀ ਪਸੰਦ ਹਾਂ।

ਜੇਕਰ ਮਨੁੱਖ਼ ਇਹ ਸਮਝਦਾ ਹੈ, ਕਹਿੰਦਾ ਹੈ ਕਿ ਉਸ ਦੀ ਸਾਰੀ ਵਿਕਾਸ ਯਾਤਰਾ ਦਾ ਸਿਹਰਾ ਵਿਰਾਸਤ ਤੇ ਹੈ ਤਾਂ ਉਸ ਨੂੰ ਵਿਰਾਸਤ ਵਿੱਚੋਂ ਉਨ੍ਹਾਂ ਤੱਥਾਂ ਦੀ ਨਿਸ਼ਾਨਦੇਹੀ ਕਰਨੀ ਚਾਹੀਦੀ ਹੈ ਜੋ ਉਸ ਨੂੰ ਸੱਚੀਓਂ ਮਨੁੱਖ਼ ਬਣਾਉਂਦੇ ਹਨ। ਸਾਨੂੰ ਵਿਰਾਸਤ ਵਿੱਚ ਘਰ ਬਨਾਉਣ ਦਾ ਹੁਨਰ ਨਸੀਬ ਹੋਇਆ। ਗੁਫ਼ਾਵਾਂ ਵਿੱਚ ਰਹਿਣ ਵਾਲਾ, ਪਹਾੜਾਂ ਨੂੰ ਕੱਟ ਕੇ ਉਸ ਦੇ ਥੱਲੇ ਬਸੇਰਾ ਕਰਨ ਵਾਲਾ, ਹੌਲੀ-ਹੌਲੀ ਕੱਚੇ-ਪੱਕੇ ਮਕਾਨਾਂ ਵੱਲ ਵਧਿਆ। ਉਸ ਦੀ ਸਮਝ ਤੇ ਸਮਝਣ ਦੀ ਨੀਝ ਨੇ ਉਸ ਦੇ ਅੱਗੇ ਨਵੇਂ-ਨਵੇਂ ਪਹਿਲੂ ਉਜਾਗਰ ਕੀਤੇ। ਦੀਵਾਰਾਂ, ਛੱਤਾਂ, ਦਰਵਾਜ਼ੇ, ਖਿੜਕੀਆਂ ਤੇ ਰੌਸ਼ਨਦਾਨ ਦੀ ਜ਼ਰੂਰਤ ਬਾਰੇ ਖ਼ੋਜਾਂ ਹੋਈਆਂ। ਹਵਾ, ਰੌਸ਼ਨੀ ਤੇ ਸੁਰੱਖਿਆ ਨੂੰ ਵੇਖਦਿਆਂ ਕਈ ਬਦਲਾਅ ਆਏ। ਮਕਸਦ ਤਾਂ ਉਸ ਚਾਰ ਦੀਵਾਰੀ ਵਿੱਚ ਸੁਰੱਖਿਅਤ ਰਹਿਣ ਦਾ ਸੀ। ਮੌਸਮਾਂ ਤੇ ਆਫ਼ਤਾਂ ਤੋਂ ਸੁਰੱਖਿਅਤ। ਅਸੀਂ ਹਰ ਵਾਰ ਪੁਰਾਣੇ ਨਕਸ਼ੇ ਤੇ ਢੰਗ ਤਰੀਕੇ ਤੇ ਇਸ ਤਰ੍ਹਾਂ ਸੋਧ ਕੀਤੀ ਕਿ ਇਹ ਹੋਰ ਬੇਹਤਰ ਹੋਵੇ, ਸੁਖ਼ਾਲਾ ਹੋਵੇ ਤੇ ਜੀਵਨ ਭਰਪੂਰ ਹੋਵੇ। ਪੂਰਵਜ਼ਾਂ ਤੋਂ ਹਾਸਿਲ ਕਰਨਾ ਤੇ ਸੋਧ ਕਰਨਾ ਇਹੋ ਵਿਰਾਸਤ ਹੈ ਨਾ ਕਿ ਜਾਨਵਰਾਂ ਵਾਂਗ ਹਰ ਜਨਮ, ਇੱਕੋ ਹੀ ਤਰ੍ਹਾਂ ਦੀ ਕਾਰਜ ਪ੍ਰਣਾਲੀ ਨੂੰ ਦੁਹਰਾਈ ਜਾਣਾ। ਇਸ ਤਰ੍ਹਾਂ ਜੇਕਰ ਅਸੀਂ ਜਾਨਵਰੀ ਪ੍ਰਵਿਰਤੀਆਂ ਨੂੰ ਲੈ ਕੇ ਅਜੋਕੇ ਪਰਿਪੇਖ਼ ਵਿੱਚ ਵਿਕਸਿਤ ਹੋਏ ਹਾਂ, ਆਪਣੇ ਆਪ ਨੂੰ ਮਨੁੱਖ਼ ਕਹਿੰਦੇ ਹਾਂ ਕਿ ਸਾਨੂੰ ਜਾਣਨਾ ਚਾਹੀਦਾ ਹੈ ਨਾ ਕਿ ਅਸੀਂ ਵੱਧ ਸੁਰੱਖਿਅਤ ਜੀਵਨ ਜੀ ਰਹੇ ਹਾਂ ਬਲਕਿ ਪਹਿਲਾਂ ਨਾਲੋਂ ਬਿਹਤਰ। ਇਸ ਦੇ ਲਈ ਵਿਰਾਸਤ ਵਿੱਚੋਂ ਉਨ੍ਹਾਂ ਤੱਥਾਂ ਨੂੰ ਸੰਭਾਲਣ ਦੀ ਲੋੜ ਹੁੰਦੀ ਹੈ ਜੋ ਸਾਡੀ ਹੋਂਦ ਲਈ ਵਧੀਆ ਹੋਣ। ਜਦੋਂ ਮੈਂ ਮਨੁੱਖ਼ ਸ਼ਬਦ ਦੀ ਵਰਤੋਂ ਕਰਦਾ ਹਾਂ ਤਾਂ ਮੇਰਾ ਭਾਵ ਦੋ ਪੈਰਾਂ ਤੇ ਖੜ੍ਹੇ ਹੋਣ ਵਾਲੇ, ਦੋ ਹੱਥਾਂ ਬਾਹਾਂ ਦੀ ਬਣਤਰ, ਮੂੰਹ-ਨੱਕ ਅੱਖ਼ ਤੇ ਦਿਮਾਗ ਵਾਲੇ ਸਖ਼ਸ਼ ਤੋਂ ਵੱਧ ਉਸ ਤਸਵੀਰ ਵੱਲ ਹੁੰਦਾ ਹੈ ਜੋ ਵਿਕਾਸ ਦੀਆਂ ਪੌੜੀਆਂ ਚੜ੍ਹਦਾ, ਪਿਆਰ, ਮਿਲਵਰਤਣ, ਆਪਸੀ ਸਹਿਯੋਗ, ਹਮਦਰਦੀ ਤੇ ਸਹਿਣਸ਼ੀਲਤਾ ਵਰਗੇ ਗੁਣਾਂ ਨੂੰ ਨਾਲ ਜੋੜ ਸਕਿਆ ਹੈ। ਇਨ੍ਹਾਂ ਗੁਣਾਂ ਨੂੰ ਵੱਧ ਵਿਕਸਿਤ ਕਰਨ ਵਿੱਚ ਕਾਮਯਾਬ ਹੋ ਸਕਿਆ ਹੈ। ਜਿਸ ਨੇ ਆਪਣੇ ਜੀਵਨ ਵਿੱਚੋਂ ਡਰ, ਨਫ਼ਰਤ, ਹਿੰਸਾ, ਕੁੜੱਤਣ ਤੇ ਗੁੱਸੇ ਨੂੰ ਘੱਟ ਕੀਤਾ ਹੈ। ਡਰ ਅਤੇ ਪਿਆਰ ਦੋਵੇਂ ਹੀ ਜੀਵ ਦੀ ਪ੍ਰਵਿਰਤੀ ਵਿੱਚ ਹਨ। ਮਨੁੱਖ਼ ਅਤੇ ਜਾਨਵਰ ਵਿੱਚ ਫਰਕ ਇਹ ਹੈ ਕਿ ਉਸ ਨੇ ਪਿਆਰ ਦੀ ਪ੍ਰਵਿਰਤੀ ਨੂੰ ਵਿਕਸਿਤ ਕਰਕੇ ਸਿਖ਼ਰ ਤੱਕ ਪਹੁੰਚਾਉਣ

....ਬਾਕੀ ਸਫ਼ਾ 23 'ਤੇ

# ਪ੍ਰਦੂਸ਼ਣ

ਅਮਰਜੀਤ ਸਿੰਘ ਗਰੇਵਾਲ

ਪੰਜਾਬ ਵਿੱਚ ਪਿਛਲੇ ਸਾਲਾਂ ਦੌਰਾਨ ਖੇਤੀ ਦਾ ਵਿਕਾਸ, ਏਥੋਂ ਦੀ ਜ਼ਮੀਨ, ਧਰਤੀ ਹੇਠਲੇ ਪਾਣੀ, ਵਾਤਾਵਰਣ, ਲੋਕਾਂ ਦੀ ਸਿਹਤ ਆਦਿ ਨੂੰ ਧਿਆਨ ਵਿੱਚ ਰੱਖੇ ਤੋਂ ਬਿਨਾਂ ਹੀ ਗੈਰ ਵਿਗਿਆਨਕ ਢੰਗ ਨਾਲ ਹੁੰਦਾ ਰਿਹਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਸ ਖੇਤੀ ਵਿਕਾਸ ਨੇ ਦੇਸ਼ ਨੂੰ ਅਨਾਜ ਉਤਪਾਦਨ ਵਿੱਚ ਸਵੈ ਨਿਰਭਰ ਤਾਂ ਬਣਾ ਦਿੱਤਾ ਪਰ ਪੰਜਾਬ ਦੀਆਂ ਜ਼ਮੀਨਾਂ ਦੀ ਜਰਖੇਜ਼ਤਾ, ਜ਼ਮੀਨੀ ਰਸਾਇਣ ਚੱਕਰ, ਧਰਤੀ ਹੇਠਲੇ ਪਾਣੀ ਦੀ ਵਰਤੋਂ, ਮਿੱਟੀ ਦੀ ਸੈਲੀਨੇਸ਼ਨ ਅਤੇ ਬਾਇਓਟਿਕ ਰਿਸ਼ਤਿਆਂ ਉੱਪਰ ਜੋ ਵੀ ਭੈੜਾ ਪ੍ਰਭਾਵ ਪਿਆ, ਉਹ ਕਿਸੇ ਦੀ ਵੀ ਚਿੰਤਾ ਨਾ ਬਣ ਸਕਿਆ।

ਪੰਜਾਬ ਵਿੱਚ ਮਨੁੱਖਾਂ, ਪਸ਼ੂਆਂ ਅਤੇ ਫਸਲਾਂ ਨੂੰ ਲੱਗਣ ਵਾਲੀਆਂ ਬਿਮਾਰੀਆਂ ਦਾ ਪ੍ਰਮੁੱਖ ਕਾਰਣ ਵੀ ਪੰਜਾਬ ਦੇ ਵਾਤਾਵਰਣ ਦੇ ਕੁਦਰਤੀ ਸੰਤੁਲਨ ਦਾ ਵਿਗਾੜ ਹੀ ਹੈ। ਸਾਧਾਰਨ ਹਾਲਤਾਂ ਵਿੱਚ ਜਿੱਥੇ ਕਿ ਲੋਕ, ਫਸਲਾਂ, ਜੰਗਲ, ਜੀਵ-ਜੰਤੂ ਆਦਿ ਇੱਕ ਸੰਤੁਲਿਤ ਰਿਸ਼ਤੇ ਵਿੱਚ ਰਹਿੰਦੇ ਹਨ, ਉੱਥੇ ਫਸਲਾਂ ਨੂੰ ਕੀੜੇ-ਮਕੌੜੇ ਅਤੇ ਬਿਮਾਰੀਆਂ ਏਨੀਆਂ ਨਹੀਂ ਲੱਗਦੀਆਂ ਜਿੰਨੀਆਂ ਕਿ ਅੱਜ ਪੰਜਾਬ ਦੀਆਂ ਫਸਲਾਂ ਨੂੰ ਲੱਗਦੀਆਂ ਹਨ ਜਿਨ੍ਹਾਂ ਉੱਪਰ ਫੇਰ ਕਿਸਾਨਾਂ ਦਾ ਮਣਾਂ ਮੂੰਹ ਖਰਚਾ ਵੀ ਹੁੰਦਾ ਹੈ। ਇਸੇ ਤਰ੍ਹਾਂ ਅੱਜ ਅਸੀਂ ਦੇਖਦੇ ਹਾਂ ਕਿ ਚੂਹੇ ਸਾਡੀਆਂ ਫਸਲਾਂ ਅਤੇ ਜਮ੍ਹਾਂ ਕੀਤੇ ਅਨਾਜ ਦਾ ਬੇਹਿਸਾਬਾ ਨੁਕਸਾਨ ਕਰ ਰਹੇ ਹਨ। ਚੂਹਿਆਂ ਦੀ ਜਨਸੰਖਿਆ ਪਿਛਲੇ ਕੁਝ ਸਾਲਾਂ ਦੌਰਾਨ ਅਚਾਨਕ ਹੀ ਬਹੁਤ ਵਧ ਗਈ ਹੈ। ਇਹ ਇਸ ਲਈ ਕਿਉਂਕਿ ਇਹਨਾ ਨੂੰ ਖਾਣ ਵਾਲੇ ਪੰਛੀ, ਸੱਪ, ਬਿੱਲੀਆਂ ਅਤੇ ਨਿਓਲੇ ਬਹੁਤ ਘਟ ਗਏ ਹਨ। ਇਕੱਲੇ ਪੰਛੀਆਂ ਵਿੱਚੋਂ ਸ਼ਿਕਰੇ, ਬਾਜ਼, ਉਕਾਬ ਅਤੇ ਉੱਲੂ ਹੀ ਚੂਹਿਆਂ ਨੂੰ ਖਾ ਕੇ ਇਹਨਾਂ ਦੀ ਗਿਣਤੀ ਨੂੰ ਕਾਬੂ ਹੇਠ ਰੱਖਦੇ ਸਨ। ਇਹ ਸਾਰੇ ਪੰਛੀ ਬੋਹੜਾਂ ਅਤੇ ਪਿੱਪਲਾਂ ਉੱਪਰ ਰਹਿੰਦੇ ਸਨ ਪਰ ਅਸੀਂ ਤਾਂ ਪਿੰਡਾਂ ਵਿੱਚ ਬੋਹੜ ਅਤੇ ਪਿੱਪਲ ਤਕਰੀਬਨ ਖਤਮ ਹੀ ਕਰ ਦਿੱਤੇ ਹਨ ਜਿਸ ਕਾਰਣ ਇਹਨਾਂ ਚੂਹੇ ਖਾਣ ਵਾਲੇ ਪੰਛੀਆਂ ਦੀ ਗਿਣਤੀ ਵਿੱਚ ਵੀ ਉਸੇ ਹਿਸਾਬ ਨਾਲ ਕਮੀ ਆ ਗਈ ਹੈ। ਸੋ ਪੰਜਾਬ ਵਿੱਚ ਬੋਹੜਾਂ ਅਤੇ ਪਿੱਪਲਾਂ ਦੀ ਗਿਣਤੀ ਘਟ ਜਾਣ ਨਾਲ ਇੱਕ ਤਾਂ ਚੂਹਿਆਂ ਦੀ ਗਿਣਤੀ ਵਿੱਚ ਵਾਧਾ ਹੋਣ ਕਾਰਣ ਸਾਡਾ ਉਹਨਾਂ ਨੂੰ ਕਾਬੂ ਹੇਠ ਰੱਖਣ ਲਈ ਖਰਚਾ ਕਈ ਗੁਣਾਂ ਵਧ ਗਿਆ (ਪਰ ਨੁਕਸਾਨ ਉਹ ਫੇਰ ਵੀ ਕਰ ਹੀ ਜਾਂਦੇ ਹਨ) ਅਤੇ ਦੂਸਰੇ ਪਿੱਪਲ ਅਤੇ ਬੋਹੜ ਜੋ ਪਿੰਡਾਂ ਦੇ ਵਾਤਾਵਰਣ ਨੂੰ ਸਾਫ ਸੁਥਰਾ ਅਤੇ ਸ਼ੁੱਧ ਰੱਖਦੇ ਸਨ, ਉਹ ਵੀ ਖਤਮ। ਇਹਨਾਂ ਰੁੱਖਾਂ ਦੇ ਪੱਤੇ ਕੁਝ ਇਸ ਤਰ੍ਹਾਂ ਦੇ ਹੁੰਦੇ ਹਨ ਕਿ ਇੱਕ ਵਿਗਿਆਨੀ ਦੇ ਅਨੁਮਾਨ ਅਨੁਸਾਰ ਇੱਕ ਬੋਹੜ 20 ਏਅਰ ਕੰਡੀਸ਼ਨਰਾਂ ਜਿੰਨਾ ਕੰਮ ਕਰਦਾ ਹੈ। ਫੇਰ ਇਹ ਰਾਤ ਵੇਲੇ ਵੀ ਕੁਝ ਆਕਸੀਜਨ ਪੈਦਾ ਕਰਦੇ ਹਨ। ਇਸ ਲਈ ਸਾਨੂੰ ਪੰਜਾਬ ਵਿੱਚ ਇਹਨਾਂ ਰੁੱਖਾਂ ਦੇ ਵਾਧੇ ਲਈ ਵੱਧ ਤੋਂ ਵੱਧ ਯਤਨ ਕਰਨ ਦੀ ਲੋੜ ਹੈ। ਕਿਸਾਨਾਂ ਵਿੱਚ ਅਜਿਹੀਆਂ ਗੱਲਾਂ ਦਾ ਪ੍ਰਚਾਰ ਇਸ ਲਈ ਘੱਟ ਕੀਤਾ ਜਾਂਦਾ ਹੈ ਤਾਂ ਜੋ ਦੁਆਈਆਂ ਬਣਾਉਣ ਜਾਂ ਵੇਚਣ ਵਾਲਿਆਂ ਨੂੰ ਕੋਈ ਆਰਥਿਕ ਘਾਟਾ ਨਾ ਪੈਣਾ ਸ਼ੁਰੂ ਹੋ ਜਾਵੇ। ਪੰਜਾਬ ਵਿੱਚ ਚੂਹਿਆਂ ਦੇ ਦੁਸ਼ਮਣਾਂ ਦੇ ਖਤਮ ਹੋ ਜਾਣ ਕਾਰਣ ਅਤੇ ਖੇਤਾਂ ਵਿੰਚ ਚੂਹਿਆਂ ਲਈ ਸਾਰਾ ਸਾਲ ਅਨਾਜ ਦੀ ਬਹੁਤਾਤ ਕਾਰਣ ਚੂਹਿਆਂ ਦੀਆਂ ਕਈ ਨਵੀਆਂ ਕਿਸਮਾਂ ਵੀ ਪੰਜਾਬ ਵਿੱਚ ਆ ਗਈਆਂ ਹਨ। ਇਹ ਚੂਹੇ ਹੁਣ ਪੰਜਾਬ ਵਿੱਚ ਕਿਸਾਨਾਂ ਦੇ ਸ਼ੇਅਰ ਹੋਲਡਰ ਬਣ ਗਏ ਹਨ। ਇੱਕ ਅਨੁਮਾਨ ਅਨੁਸਾਰ ਪੰਜਾਬ ਵਿੱਚ ਇਹ ਇਕੱਲੇ ਚੂਹੇ ਹੀ 10 ਪ੍ਰਤੀਸ਼ਤ ਕਣਕ ਅਤੇ ਚੌਲ, 20 ਪ੍ਰਤੀਸ਼ਤ ਮੂੰਗਫਲੀ ਅਤੇ ਢਾਈ ਪ੍ਰਤੀਸ਼ਤ ਕਮਾਦ ਹਰ ਸਾਲ ਨਸ਼ਟ ਕਰ ਦਿੰਦੇ ਹਨ ਜਾਂ ਖਾ ਜਾਂਦੇ ਹਨ। ਫੇਰ ਜਦੋਂ ਅਸੀਂ ਇਹਨਾਂ ਚੂਹਿਆਂ ਨੂੰ ਮਾਰਨ ਲਈ ਜ਼ਹਿਰਾਂ ਦੀ ਵਰਤੋਂ ਕਰਦੇ ਹਾਂ ਤਾਂ ਉਹ ਸਾਡੇ ਦੋਸਤ ਪੰਛੀਆਂ ਉੱਪਰ ਵੀ ਭੈੜਾ ਅਸਰ ਪਾਉਂਦੀਆਂ ਹਨ। ਚੂਹਿਆਂ ਦੇ ਨਾਲ-ਨਾਲ ਕਈ ਪਰਜੀਵੀ ਪੰਛੀ ਜਿਵੇਂ ਕਿ ਤੋਤੇ ਆਦਿ ਵੀ ਇਸੇ ਲਈ ਵਧ ਗਏ ਹਨ ਕਿਉਂਕਿ ਉਹਨਾਂ ਨੂੰ ਖਾਣ ਵਾਲੇ ਮਾਸ ਖੋਰੇ ਜਾਨਵਰ ਵੀ ਬੋਹੜਾਂ ਆਦਿ ਉੱਪਰ ਹੀ ਰਹਿੰਦੇ ਸਨ। ਸੋ ਪੰਜਾਬ ਵਿੱਚ ਇਹਨਾਂ ਬੋਹੜਾਂ ਆਦਿ ਦੇ ਕੱਟੇ ਜਾਣ ਕਾਰਣ ਹੀ ਸਾਡੀ ਦੁਆਈਆਂ ਦੀ ਕਰੋੜਾਂ ਰੁਪੈ ਦੀ ਸਲਾਨਾ ਖਪਤ ਵਧ ਗਈ ਹੈ। ਫਸਲਾਂ ਦਾ ਨੁਕਸਾਨ ਕਰਨ ਵਾਲੇ ਕੀੜੇ ਵੀ ਇਸ ਲਈ ਵਧ ਗਏ ਹਨ ਕਿ ਉਹਨਾਂ ਨੂੰ ਖਾਣ ਵਾਲੇ ਜੀਵ-ਜੰਤੂਆਂ ਦੀ ਗਿਣਤੀ ਵਧਾਉਣ ਵਿੱਚ ਸਹਾਇਕ ਜੰਗਲਾਂ ਦੀ ਗਿਣਤੀ ਘੱਟ ਹੈ ਪ੍ਰੰਤੂ ਜੇਕਰ ਅਸੀਂ ਜੰਗਲਾਂ ਹੇਠ ਲੋੜੀਂਦਾ ਰਕਬਾ ਨਹੀਂ ਲਿਆ ਸਕਦੇ ਤਾਂ ਘੱਟੋ ਘੱਟ ਸਾਨੂੰ ਮਨੋਕਲਚਰ ਦੀ ਮੌਜੂਦਾ ਪ੍ਰੈਕਟਿਸ ਤੋਂ ਤਾਂ ਹਰ ਹੀਲੇ ਹੀ ਬਾਹਰ ਨਿਕਲਣ ਦੀ ਲੋੜ ਹੈ। ਫਸਲਾਂ ਦੀ ਕਾਸ਼ਤ ਵਿੱਚ ਵਿਭਿੰਨਤਾ ਵੀ ਇਹਨਾ ਕੀੜੇ ਮਕੌੜਿਆਂ ਦੀ ਜਨਸੰਖਿਆ ਨੂੰ ਕਿਸੇ ਹੱਦ ਤੱਕ ਕੰਟਰੋਲ ਵਿੱਚ ਰੱਖ ਸਕਦੀ ਹੈ।

ਫੇਰ ਜੇ ਅਸੀਂ ਆਪਣੀ ਧਰਤੀ ਹੇਠਲੇ ਪਾਣੀ ਦੇ ਸੋਮਿਆਂ ਅਤੇ ਬਰਸਾਤਾਂ ਵੱਲ ਨਜ਼ਰ ਮਾਰੀਏ ਤਾਂ ਦੇਖਾਂਗੇ ਕਿ ਪਿਛਲੇ ਕਈ ਸਾਲਾਂ ਤੋਂ ਇਸ ਸਬੰਧੀ ਅਜੀਬੋ ਗਰੀਬ ਗੱਲਾਂ ਸੁਣਨ ਵਿੱਚ ਆ ਰਹੀਆਂ ਹਨ। ਪੰਜਾਬ ਦੇ ਬਹੁਤ ਸਾਰੇ ਇਲਾਕਿਆਂ ਵਿੱਚ ਤੇਜ਼ਾਬੀ ਬਰਸਾਤਾਂ ਆਮ ਸੁਣਨ ਵਿੱਚ ਆਉਂਦੀਆਂ ਹਨ। ਕਿਸਾਨ ਇਸ ਦੀ ਆਮ ਸ਼ਿਕਾਇਤ ਕਰਦੇ ਹਨ। ਜਦੋਂ ਅਸੀਂ ਕਾਰਖਾਨਿਆਂ ਦੀਆਂ ਚਿਮਨੀਆਂ ਵਿੱਚੋਂ ਨਿਕਲਣ ਵਾਲੀਆਂ ਗੈਸਾਂ ਨੂੰ ਕੰਟਰੋਲ ਨਹੀਂ ਕਰਦੇ ਤਾਂ ਇਹ ਗੈਸਾਂ ਬਰਸਾਤ ਦੌਰਾਨ ਬਰਸਾਤ ਦੇ ਪਾਣੀ ਵਿੱਚ ਘੁਲ ਕੇ ਫ਼ਸਲ ਉੱਪਰ ਪੈਂਦੀਆਂ ਹਨ ਤਾਂ ਏਕੜਾਂ ਦੇ ਏਕੜ ਫ਼ਸਲ ਤਬਾਹ ਹੋ ਜਾਂਦੀ ਹੈ। ਜਿੱਥੋਂ ਤੱਕ ਜ਼ਮੀਨ ਹੇਠਲੇ ਪਾਣੀ ਦੀ ਗੱਲ ਹੈ, ਉਸ ਦੀ ਜਿੰਨੀ ਪੰਜਾਬ ਨੇ ਦੁਰਵਰਤੋਂ ਕੀਤੀ ਹੈ, ਸ਼ਾਇਦ ਹੀ ਦੁਨੀਆਂ ਵਿੱਚ ਕਿਸੇ ਹੋਰ ਨੇ ਕੀਤੀ ਹੋਵੇ। ਅਖਬਾਰਾਂ ਵਿੱਚ ਪਿਛਲੇ ਸਾਲਾਂ ਦੌਰਾਨ ਅਸੀਂ ਟਿਊਬਵੈਲਾਂ ਦੀਆਂ ਖੂਹੀਆਂ ਵਿੱਚ ਹੋਣ ਵਾਲੀਆਂ ਮੌਤਾਂ ਬਾਰੇ ਨਿੱਤ ਪੜ੍ਹਦੇ ਸਾਂ। ਦਿਨੋ ਦਿਨ ਪਾਣੀ ਥੱਲੇ ਜਾ ਰਿਹਾ ਸੀ, ਖੂਹੀਆਂ ਡੂੰਘੀਆਂ ਕਰਨੀਆਂ ਪੈਂਦੀਆਂ ਸਨ ਤੇ ਖੂਹੀਆਂ ਵਿੱਚ ਕਈ ਗੈਸਾਂ ਦੀ ਮੌਜੂਦਗੀ ਕਾਰਣ ਜਾਂ ਉਹਨਾਂ ਦੇ ਡਿੱਗਣ ਕਾਰਣ ਇਹ ਮੌਤਾਂ ਹੋ ਰਹੀਆਂ ਸਨ। ਕਈ ਇਲਾਕਿਆਂ ਵਿੱਚ ਧਰਤੀ ਹੇਠਲਾ ਪਾਣੀ ਮਾੜਾ ਹੈ, ਉਹ ਜ਼ਮੀਨਾਂ ਨੂੰ ਲਗਾਉਂਦੇ ਹਾਂ ਤਾਂ ਜ਼ਮੀਨਾਂ ਖਰਾਬ ਹੋ ਜਾਂਦੀਆਂ ਹਨ। ਜੇ ਨਹਿਰੀ ਪਾਣੀ ਲਗਾਉਂਦੇ ਹਾਂ ਤਾਂ ਸੇਮ ਵਧ ਜਾਂਦੀ ਹੈ। ਇਸ ਕੰਮ ਲਈ ਬੜੇ ਮਹਿੰਗੇ ਸਿਵਲ ਕੰਸਟਰਕਸ਼ਨ ਦੇ ਪ੍ਰਾਜੈਕਟ ਸ਼ੁਰੂ ਕੀਤੇ ਗਏ ਹਨ। ਜਿਉਂ-ਜਿਉਂ ਸਮੱਸਿਆਵਾਂ ਪੈਦਾ ਹੋ ਰਹੀਆਂ ਹਨ, ਤਿਉਂ ਤਿਉਂ ਉਹਨਾਂ ਨੂੰ ਹੱਲ ਕਰਨ ਲਈ ਸਾਡੇ ਖ਼ਰਚੇ ਵੀ ਵਧਦੇ ਜਾ ਰਹੇ ਹਨ ਪਰ ਅਸੀਂ ਹਰ ਸਮੱਸਿਆ ਦਾ ਹੱਲ ਕੇਵਲ ਪੈਸੇ ਨਾਲ ਕਰਨਾ ਚਾਹੁੰਦੇ ਹਾਂ। ਸਾਨੂੰ ਚਾਹੀਦਾ ਤਾਂ ਇਹ ਸੀ ਕਿ ਅਸੀਂ ਪਾਣੀ ਦੀ ਸਮੁੱਚੀ ਸਮੱਸਿਆ ਨੂੰ ਸਮਝਣ ਦੀ ਕੋਸ਼ਿਸ਼ ਕਰਦੇ। ਉਦਾਹਰਣ ਦੇ ਤੌਰ ਤੇ ਜ਼ਮੀਨ ਹੇਠਲੇ ਪਾਣੀ ਦੀ ਦੁਰਵਰਤੋਂ ਦਾ ਇੱਕੋ-ਇੱਕ ਕਾਰਣ ਝੋਨੇ ਦੀ ਵੱਡੀ ਪੱਧਰ ਉੱਪਰ ਕਾਸ਼ਤ ਹੈ। ਉਧਰ ਸੇਮ ਵਾਲੇ ਇਲਾਕਿਆਂ ਵਿੱਚ ਵੀ ਝੋਨੇ ਦੀ ਫਸਲ ਸੇਮ ਨੂੰ ਇਸ ਲਈ ਵਧਾ ਦਿੰਦੀ ਹੈ ਕਿਉਂਕਿ ਉੱਥੇ ਅਸੀਂ ਨਹਿਰੀ ਪਾਣੀ ਵਧੇਰੇ ਲਗਾ ਦਿੰਦੇ ਹਾਂ। ਖ਼ੈਰ ਧਰਤੀ ਹੇਠਲੇ ਪਾਣੀ ਦੀ ਸਮੱਸਿਆ ਦਾ ਹੱਲ ਕੇਵਲ ਝੋਨੇ ਹੇਠੋਂ ਲੋੜੀਂਦਾ ਰਕਬਾ ਕੱਢ ਕੇ ਦੂਸਰੀਆਂ ਫਸਲਾਂ ਹੇਠ ਲਿਆਉਣ ਨਾਲ ਹੀ ਹੋ ਸਕਦਾ ਹੈ। ਇਸ ਨਾਲ ਹੋਰ ਵੀ ਅਨੇਕਾਂ ਸਮੱਸਿਆਵਾਂ ਹੱਲ ਹੁੰਦੀਆਂ ਹਨ।

ਫੇਰ ਕਈ ਫੈਕਟਰੀਆਂ ਵੀ ਪਾਣੀ ਨੂੰ ਬੜੀ ਬੇਰਹਮੀ ਨਾਲ ਬਰਬਾਦ ਕਰਦੀਆਂ ਹਨ। ਉਹ ਪਾਣੀ ਨੂੰ ਟਰੀਟ ਕਰੇ ਬਿਨਾਂ ਹੀ ਨਿਕਾਸ ਵਿੱਚ ਛੱਡ ਦਿੰਦੀਆਂ ਹਨ। ਉਦਾਹਰਣ ਦੇ ਤੌਰ ਤੇ ਲੁਧਿਆਣੇ ਦੀ ਬਨਸਪਤੀ, ਉੱਨ, ਬੀਅਰ ਅਤੇ ਰੰਗਾਈ ਦੀਆਂ ਫੈਕਟਰੀਆਂ ਇੱਕ ਵਿਗਿਆਨਕ ਅਧਿਐਨ ਮੁਤਾਬਕ 100 ਕਿਲੋ ਮਾਲ ਬਣਾਉਣ ਪਿੱਛੇ ਕ੍ਰਮਵਾਰ 400,8000,765 ਅਤੇ 500 ਲੀਟਰ ਗੰਧਲਾ ਅਤੇ ਜ਼ਹਰੀਲਾ ਪਾਣੀ ਛੱਡਦੀਆਂ ਹਨ। ਲੁਧਿਆਣੇ ਦੀਆਂ ਵਰਕਸ਼ਾਪਾਂ ਦਾ ਤੇਲ ਵਾਲਾ ਪਾਣੀ, ਫੈਕਟਰੀਆਂ ਦਾ ਜ਼ਹਿਰੀਲਾ ਪਾਣੀ ਅਤੇ ਗੰਦ ਮੰਦ ਜੋ ਬੁੱਢੇ ਨਾਲੇ ਵਿੱਚ ਪੈਂਦਾ ਹੈ ਉਸ ਦਾ ਇਹ ਹਾਲ ਹੈ ਕਿ ਉਸ ਪਾਣੀ ਵਿੱਚ ਜੇਕਰ ਮੱਛੀਆਂ ਛੱਡ ਦੇਈਏ ਤਾਂ ਮੱਛੀਆਂ ਮਰ ਜਾਂਦੀਆਂ ਹਨ। ਪੀ.ਏ.ਯੂ. ਦੇ ਵਿਦਿਆਰਥੀ ਇਹ ਤਜ਼ਰਬੇ ਕਰ ਕੇ ਦੇਖ ਚੁੱਕੇ ਹਨ। ਹੁਣ ਉਸ ਨਾਲੇ ਵਿੱਚ ਕੋਈ ਮੱਛੀ ਜਿੰਦਾ ਨਹੀਂ ਬਚਦੀ। ਨਾਲੇ ਫ਼ੇਰ ਜੇ ਕੋਈ ਗੰਦੇ ਨਾਲੇ ਕੋਲੋਂ ਲੰਘਦਾ ਹੈ ਤਾਂ ਉਸ ਦਾ ਰੁਮਾਲ ਬਦੋ ਬਦੀ ਨੱਕ ਉੱਪਰ ਚਲਾ ਜਾਂਦਾ ਹੈ।

ਲੁਧਿਆਣੇ ਅਤੇ ਦੂਸਰੇ ਸ਼ਹਿਰਾਂ ਦੇ ਸਨਅਤੀ ਇਲਾਕਿਆਂ ਵਿੱਚ ਧਰਤੀ ਹੇਠਲਾ ਪਾਣੀ ਹੁਣ ਪੀਣ ਯੋਗ ਨਹੀਂ ਰਿਹਾ। ਫੈਕਟਰੀਆਂ ਦਾ ਨਿਕਾਸ, ਸੈਪਟਿਕ ਟੈਂਕ, ਸੀਪੇਜ ਪਿਟ ਧਰਤੀ ਹੇਠਲੇ ਪਾਣੀ ਨੂੰ ਪੀਣ ਯੋਗ ਨਹੀਂ ਰਹਿਣ ਦਿੰਦੇ। ਇਹ ਪਾਣੀ ਪੀਣ ਵਾਲੇ ਅਕਸਰ ਹੈਜ਼ਾ, ਮਰੋੜ, ਪੀਲੀਆ ਅਤੇ ਹੋਰ ਵਾਇਰਲ ਬਿਮਾਰੀਆਂ ਦਾ ਸ਼ਿਕਾਰ ਰਹਿੰਦੇ ਹਨ। ਕੀਟ ਨਾਸ਼ਕ ਦਵਾਈਆਂ ਦੀ ਵਧੇਰੇ ਵਰਤੋਂ ਨਾਲ ਉਹਨਾਂ ਦੀ ਰਹਿੰਦ ਖੂੰਹਦ ਪਾਣੀ ਅਤੇ ਮਿੱਟੀ ਵਿੱਚੋਂ ਪੌਦਿਆਂ ਅਤੇ ਛੋਟੇ ਜੀਵਾਂ ਰਾਹੀਂ ਵੱਡੇ ਜੀਵਾਂ ਵਿੱਚ ਅਤੇ ਅਖੀਰ ਸਾਡੇ ਸਰੀਰ ਵਿੱਚ ਪਹੁੰਚ ਜਾਂਦੀ ਹੈ। ਦੇਖਿਆ ਗਿਆ ਹੈ ਕਿ ਆਟੇ, ਮੀਟ, ਦੁੱਧ, ਅੰਡਿਆਂ, ਸਬਜ਼ੀਆਂ ਅਤੇ ਫਲਾਂ ਵਿੱਚ ਵੀ ਡੀ.ਡੀ.ਟੀ. ਦੀ ਮਾਤਰਾ ਕਾਫੀ ਵਧ ਚੁੱਕੀ ਹੈ।

ਪੰਜਾਬ ਦੇ ਤਮਾਮ ਸ਼ਹਿਰਾਂ ਅਤੇ ਪਿੰਡਾਂ ਵਿੱਚ ਕੋਲੇ, ਲੱਕੜ, ਤੇਲ, ਡੀਜ਼ਲ, ਪਰਾਲੀ, ਪਾਥੀਆਂ ਆਦਿ ਦੇ ਬਲਣ ਨਾਲ ਵਾਤਾਵਰਨ ਵਿੱਚ ਕਾਰਬਨ ਮੋਨੋਆਕਸਾਈਡ, ਸਲਫਰ ਡਾਈਆਕਸਾਈਡ, ਨਾਈਟ੍ਰੋਜਨ ਦੇ ਆਕਸਾਈਡ, ਹਾਈਡ੍ਰੋਜਨ ਕਾਰਬਨ ਅਤੇ ਧੂੰਏਂ ਦੇ ਕਣ ਬਹੁਤ ਵਧ ਰਹੇ ਹਨ। ਪੰਜਾਬ ਦੇ ਸ਼ਹਿਰਾਂ ਵਿੱਚ ਲੋਕਲ ਪਬਲਿਕ ਟਰਾਂਸਪੋਰਟ ਦੀ ਘਾਟ ਕਰਕੇ ਵੀ ਪ੍ਰਾਈਵੇਟ ਕਾਰਾਂ, ਸਕੂਟਰਾਂ, ਮੋਟਰ ਸਾਇਕਲਾਂ, ਟੈਂਪੂਆਂ, ਟਰੱਕਾਂ ਆਦਿ ਦੀ ਗਿਣਤੀ ਵਿੱਚ ਤੇਜ਼ੀ ਨਾਲ ਵਾਧਾ ਹੋ ਰਿਹਾ ਹੈ ਜੋ ਗੰਧਲੇ ਪਦਾਰਥ ਹਵਾ ਵਿੱਚ ਛੱਡਦੇ ਰਹਿੰਦੇ ਹਨ। ਸਾਡੇ ਸ਼ਹਿਰਾਂ ਦੀ ਹਵਾ ਵਿੱਚ ਇਹਨਾਂ ਗੈਸਾਂ ਤੋਂ ਇਲਾਵਾ ਕਾਲਖ, ਸੁਆਹ, ਧੂੜ, ਰਸਾਇਣਕ ਪਦਾਰਥ, ਰਬੜ ਟਾਇਰਾਂ ਦੀ ਰਾਖ ਅਤੇ ਐਸਬਸਟਾਸ ਪਾਊਡਰ ਵੀ ਬਹੁਤ ਹੁੰਦਾ ਹੈ।

ਕੋਲੇ, ਪਾਥੀਆਂ, ਡੀਜ਼ਲ ਅਤੇ ਖੇਤੀ ਦੀ ਬਚ-ਖੁਚ ਦੇ ਬਲਣ ਨਾਲ ਪੈਦਾ ਹੋਣ ਵਾਲੀ ਕਾਰਬਨ ਮੋਨੋਆਕਸਾਈਡ ਖ਼ੂਨ ਵਿੱਚ ਆਕਸੀਜਨ ਦੀ ਥਾਂ ਲੈ ਕੇ ਉਸ ਦੀ ਮਾਤਰਾ ਘਟਾ ਦਿੰਦੀ ਹੈ। ਇਸੇ ਤਰ੍ਹਾਂ ਬਾਕੀ ਰਸਾਇਣਕ ਪਦਾਰਥ, ਮਿੱਟੀ-ਘੱਟਾ, ਧੂੜ, ਰਾਖ਼ ਜੋ ਵੀ ਪਦਾਰਥ ਅਸੀਂ ਉੱਪਰ ਦੱਸੇ ਹਨ ਸਭ ਕਈ ਤਰ੍ਹਾਂ ਦੀਆਂ ਬਿਮਾਰੀਆਂ ਦਾ ਕਾਰਣ ਬਣ ਰਹੇ ਹਨ।

ਤੁਸੀਂ ਬਹੁਤ ਵਾਰ ਦੇਖਿਆ ਹੋਵੇਗਾ ਕਿ ਸਰਦੀਆਂ ਵਿੱਚ ਫੈਕਟਰੀਆਂ, ਮੋਟਰ ਗੱਡੀਆਂ ਅਤੇ ਘਰਾਂ ਦਾ ਧੂੰਆਂ ਧੁੰਦ ਨਾਲ ਮਿਲ ਕੇ ਗੰਧਲੀ ਹਵਾ ਦੀ ਇੱਕ ਖ਼ਾਸ ਤਹਿ ਜਿਸ ਨੂੰ ਸਮੋਗ ਆਖਦੇ ਹਨ, ਬਣਾ ਦਿੰਦਾ ਹੈ। ਇਸ ਨਾਲ ਅੱਖਾਂ, ਨੱਕ ਅਤੇ ਗਲੇ ਵਿੱਚ ਸੜਨ ਰਹਿੰਦੀ ਹੈ। ਅਕਤੂਬਰ ਦੇ ਮਹੀਨੇ ਪਿੰਡਾਂ ਵਿੱਚ ਬਣਨ ਵਾਲੀ ਸਮੋਗ ਸ਼ਹਿਰਾਂ ਨੂੰ ਵੀ ਮਾਤ ਪਾ ਦਿੰਦੀ ਹੈ।

ਬਾਕੀ ਇਹਨਾ ਗੈਸਾਂ ਦਾ ਸਭ ਤੋਂ ਵੱਡਾ ਸ਼ਿਕਾਰ ਪੇਂਡੂ ਔਰਤਾਂ ਹਨ ਜੋ ਸਾਰਾ-ਸਾਰਾ ਦਿਨ ਚੁੱਲ੍ਹੇ ਮੂਹਰੇ ਬੈਠ ਕੇ ਖਾਣਾ ਬਣਾਉਂਦੀਆਂ ਰਹਿੰਦੀਆਂ ਹਨ।

ਬਿਨਾਂ ਸ਼ੱਕ ਪੰਜਾਬ ਸਰਕਾਰ ਵਾਤਾਵਰਣ ਦੇ ਬਚਾਅ ਲਈ ਜਾਂ ਲੋਕਾਂ ਵਾਸਤੇ ਸ਼ੁੱਧ ਹਵਾ ਪਾਣੀ ਅਤੇ ਖ਼ੁਰਾਕ ਦਾ ਬੰਦੋਬਸਤ ਕਰਨ ਵਾਸਤੇ ਬਹੁਤ ਉਪਰਾਲੇ ਕਰ ਰਹੀ ਹੈ। ਕਰੋੜਾਂ ਰੁਪਏ ਖਰਚ ਕੀਤੇ ਜਾ ਰਹੇ ਹਨ। ਨਿੱਤ ਨਵੀਂ ਮਸ਼ੀਨਰੀ ਟੈਸਟ ਕੀਤੀ ਜਾ ਰਹੀ ਹੈ। ਗੱਲ ਕੀ ਇਸ ਸਭ ਕਾਸੇ ਨਾਲ ਲੋਕਾਂ ਦੇ ਸਾਫ਼ ਹਵਾ ਵਿੱਚ ਸਾਹ ਲੈਣ, ਨਿਰਮਲ ਪਾਣੀ ਪੀਣ ਅਤੇ ਸ਼ੁੱਧ ਖ਼ੁਰਾਕ ਖਾਣ ਲਈ ਦਿਨੋ-ਦਿਨ ਖਰਚੇ ਵਧ ਰਹੇ ਹਨ। ਸ਼ੁੱਧਤਾ ਆਪਣੇ ਆਪ ਵਿੱਚ ਇੱਕ ਖਰਚਾ ਹੈ ਜਿਸ ਨੂੰ ਪ੍ਰਤੀ ਜੀਅ ਸ਼ੁੱਧਤਾ ਦੀ ਖ਼ਪਤ (ਰੁਪਏ) ਦੇ ਹਿਸਾਬ ਨਾਲ ਕੈਲਕੁਲੇਟ ਕੀਤਾ ਜਾ ਸਕਦਾ ਹੈ। ਸੋ ਕੁਦਰਤ ਦੁਆਰਾ ਪੈਦਾ ਕੀਤੀ ਕੋਈ ਵੀ ਵਸਤੂ ਅਖ਼ੀਰ ਖ਼ਤਮ ਹੋ ਕੇ ਕੁਦਰਤ ਦਾ ਹਿੱਸਾ ਬਣ ਜਾਂਦੀ ਹੈ, ਕੋਈ ਪ੍ਰਦੂਸ਼ਣ ਪੈਦਾ ਨਹੀਂ ਕਰਦੀ ਪਰ ਜੋ ਵਸਤੂਆਂ ਮਨੁੱਖ ਨੇ ਆਪਣੀ ਅਕਲ ਨਾਲ ਪੈਦਾ ਕੀਤੀਆਂ ਹਨ, ਕੁਦਰਤ ਉਹਨਾਂ ਨੂੰ ਆਪਣੇ ਵਿੱਚ ਜ਼ਜ਼ਬ ਨਹੀਂ ਕਰਦੀ। ਉਹ ਅਖ਼ੀਰ ਗੰਦਗੀ ਦਾ ਹਿੱਸਾ ਹੀ ਬਣਦੀ ਹੈ। ਸੋ ਉਸ ਗੰਦਗੀ ਨੂੰ ਕੇਵਲ ਮਨੁੱਖ ਨੇ ਹੀ ਚੁੱਕਣਾ ਹੈ। ਉਦਾਹਰਣ ਦੇ ਤੌਰ ਤੇ ਕਪਾਹ ਕੁਦਰਤ ਦੀ ਪੈਦਾਵਾਰ ਹੈ, ਇਸ ਲਈ ਸੂਤੀ ਕੱਪੜਾ ਜੇਕਰ ਜ਼ਮੀਨ ਵਿੱਚ ਦੱਬ ਦੇਈਏ ਤਾਂ ਉਸ ਨੂੰ ਜ਼ਮੀਨ ਵਿਚਲੇ ਬੈਕਟੀਰੀਆ ਖਾ ਕੇ ਜ਼ਮੀਨ ਦਾ ਹਿੱਸਾ ਹੀ ਬਣਾ ਦਿੰਦੇ ਹਨ ਪਰ ਇਹ ਗੱਲ ਪਲਾਸਟਿਕ ਦੇ ਸੰਦਰਭ ਵਿੱਚ ਸੰਭਵ ਨਹੀਂ। ਇਸੇ ਤਰ੍ਹਾਂ ਰੂੜੀ ਦੀ ਖਾਦ ਅਤੇ ਰਸਾਇਣਕ ਖਾਦਾਂ ਦੀ ਉਦਾਹਰਣ ਵੀ ਲਈ ਜਾ ਸਕਦੀ ਹੈ। ਇਸੇ ਤਰ੍ਹਾਂ ਲੱਕੜ ਗਲ ਸਕਦੀ ਹੈ, ਪਰ ਲੱਕੜ ਦੇ ਧੂੰਏਂ ਵਿੱਚੋਂ ਨਿਕਲਦੀਆਂ ਗੈਸਾਂ ਨਹੀਂ। **ਗੱਲ ਕੀ ਪ੍ਰਦੂਸ਼ਣ ਸਮਝਣ ਲਈ ਇਹ ਜਾਨਣਾ ਜਰੂਰੀ ਹੈ ਕਿ ਜੋ ਪੈਦਾ ਹੋ ਗਿਆ ਹੈ, ਉਸ ਨੇ ਕਿਤੇ ਨਾ ਕਿਤੇ ਤਾਂ ਜਾਣਾ ਹੀ ਹੈ, ਉਹ ਕਿੱਥੇ ਅਤੇ ਕਿਵੇਂ ਜਾ ਰਿਹਾ ਹੈ, ਇਹ ਜਾਨਣ ਦੀ ਲੋੜ ਹੈ।**

ਪਰ ਸਾਨੂੰ ਇਹ ਜਾਣ ਲੈਣਾ ਜਰੂਰੀ ਹੈ ਕਿ ਪ੍ਰਦੂਸ਼ਨ ਨੂੰ ਬਿਲਕੁਲ ਹੀ ਖਤਮ ਤਾਂ ਕਦੇ ਵੀ ਨਹੀਂ ਕੀਤਾ ਜਾ ਸਕਦਾ। ਇਸ ਨੂੰ ਕੰਟਰੋਲ ਹੇਠ ਰੱਖਣ ਦੀ ਲੋੜ ਹੈ ਪਰ ਇਹ ਕੰਟਰੋਲ ਪ੍ਰਤੀ ਜੀਅ ਖਰਚੇ ਵਧਾਉਣ ਨਾਲ ਨਹੀਂ ਹੋ ਸਕਦੇ। ਨਾ ਹੀ ਅਜਿਹਾ ਕਰਨ ਲਈ ਸਾਨੂੰ ਤਕਨਾਲੋਜੀ ਦੀ ਵਰਤੋਂ ਘਟਾਉਣ ਦੀ ਲੋੜ ਹੈ। ਜੇਕਰ ਲੋੜ ਹੈ ਤਾਂ ਬੱਸ ਲੋੜੀਂਦੇ ਸੰਸਥਾਨਕ ਸੁਧਾਰਾਂ ਦੀ ਤਾਂ ਜੋ ਤਕਨਾਲੋਜੀ ਦੀ ਸਹੀ ਚੋਣ ਅਤੇ ਵਰਤੋਂ ਕੀਤੀ ਜਾ ਸਕੇ ਹਾਂ ਇੱਥੇ ਇਹ ਜਾਨਣਾ ਵੀ ਜਰੂਰੀ ਹੈ ਕਿ ਤਕਨਾਲੋਜੀ ਦਾ ਵਿਕਾਸ ਜਿੱਥੇ ਕਿਰਤ ਦੀ ਐਫੀਸ਼ੈਂਸੀ ਵਧਾਉਂਦਾ ਹੈ ਉੱਥੇ ਪ੍ਰਦੂਸ਼ਣ ਨੂੰ ਘਟਾਉਣ ਵਿੱਚ ਵੀ ਮਹੱਤਵਪੂਣ ਯੋਗਦਾਨ ਪਾਉਂਦਾ ਹੈ। ਉਦਾਹਰਣ ਦੇ ਤੌਰ ਤੇ ਜੇਕਰ ਅਸੀਂ ਰੇਲ ਗੱਡੀ ਦੀ ਉਦਾਹਰਣ ਲਈਏ ਤਾਂ ਸਾਨੂੰ ਪਤਾ ਚੱਲੇਗਾ ਕਿ ਸਭ ਤੋਂ ਪਹਿਲਾਂ ਸਾਡੇ ਕੋਲ ਕੋਲੇ ਵਾਲਾ ਇੰਜਨ ਸੀ, ਫੇਰ ਡੀਜ਼ਲ ਇੰਜਣ ਆਇਆ ਤੇ ਹੁਣ ਬਿਜਲੀ ਵਾਲੀ ਰੇਲ ਗੱਡੀ। ਤਕਨਾਲੋਜੀ ਦੇ ਇਸ ਵਿਕਾਸ ਨੇ ਜਿੱਥੇ ਰੇਲ ਗੱਡੀ ਦੀ ਐਫੀਸ਼ੈਂਸੀ ਵਧਾਈ ਉੱਥੇ ਪ੍ਰਦੂਸ਼ਣ ਨੂੰ ਓਨਾਂ ਹੀ ਘਟਾਇਆ ਵੀ। ਸੋ ਪ੍ਰਦੂਸ਼ਣ ਨੂੰ ਘਟਾਉਣ ਦੀ ਸਾਡੀ ਸਾਰੀ ਕੋਸ਼ਿਸ਼ ਤਕਨਾਲੋਜੀ ਦੇ ਵਿਕਾਸ ਦੀ ਦਿਸ਼ਾ ਵਿੱਚ ਭਾਵ ਕਿ ਕਿਰਤ ਦੀ ਉਤਪਾਦਕਤਾ ਦੇ ਵਾਧੇ ਦੀ ਦਿਸ਼ਾ ਵਿੱਚ ਹੀ ਹੋਣੀ ਚਾਹੀਦੀ ਹੈ, ਉਲਟ ਦਿਸ਼ਾ ਵਿੱਚ ਬਿਲਕੁਲ ਨਹੀਂ।

ਇਸੇ ਤਰ੍ਹਾਂ ਅਸੀਂ ਦੇਖਿਆ ਕਿ ਪੁਰਾਣੀ ਤਕਨਾਲੋਜੀ ਮੁਤਾਬਕ ਝੋਨੇ ਦੀ ਪਰਾਲੀ ਨੂੰ ਖੇਤਾਂ ਵਿੱਚ ਸਾੜਿਆ ਜਾਂਦਾ ਸੀ ਜੋ ਕਿ ਪਿੰਡਾਂ ਵਿੱਚ ਪ੍ਰਦੂਸ਼ਣ ਫੈਲਾ ਕੇ ਅਨੇਕਾਂ ਕਿਸਮ ਦੀਆਂ ਸਾਹ ਅਤੇ ਗਲੇ ਦੀਆਂ ਬਿਮਾਰੀਆਂ ਨੂੰ ਜਨਮ ਦਿੰਦੀ ਸੀ ਪਰ ਅੱਜ ਪਰਾਲੀ ਦੀ ਵਰਤੋਂ ਲਈ ਕਈ ਕਿਸਮ ਦੀ ਤਕਨਾਲੋਜੀ ਵਿਕਸਿਤ ਕੀਤੀ ਜਾ ਰਹੀ ਹੈ। ਉਦਾਹਰਣ ਦੇ ਤੌਰ ਤੇ ਇਸ ਦੀ ਗੱਤਾ, ਖੁੰਬਾਂ, ਪਸ਼ੂਆਂ ਦੀ ਖ਼ੁਰਾਕ, ਐਥੀਨੋਲ, ਬਾਲਣ ਵਾਲੀਆਂ ਇੱਟਾਂ ਅਤੇ ਬਿਜਲੀ ਪੈਦਾ ਕਰਨ ਲਈ ਵਰਤੋਂ। ਪੰਜਾਬ ਰਾਜ ਬਿਜਲੀ ਬੋਰਡ ਨੇ ਭਾਰਤ ਹੈਵੀ ਇਲੈਕਟਰੀਕਲਜ਼ ਦੀ ਸਹਾਇਤਾ ਨਾਲ ਜਲਖੇੜ੍ਹੀ (ਪਟਿਆਲਾ) ਵਿਖੇ ਅਜਿਹੇ ਇੱਕ ਬਿਜਲੀ ਘਰ ਦਾ ਨਿਰਮਾਣ ਕੀਤਾ ਹੈ ਜਿਸ ਉੱਪਰ 25 ਕਰੋੜ ਰੁਪਏ ਖਰਚ ਹੋਏ ਹਨ। ਇਸੇ ਤਰ੍ਹਾਂ ਪੰਜਾਬ ਦੇ ਮਿਲਕ ਪਲਾਂਟਾਂ ਆਦਿ ਬਣਾਉਣ ਵੇਲੇ ਬਚਿਆ ਪਾਣੀ ਜੋ ਇਸ ਵਕਤ ਨਹਿਰਾਂ ਅਤੇ ਸੂਇਆਂ ਦਾ ਪ੍ਰਦੂਸ਼ਣ ਕਰ ਰਿਹਾ ਹੈ ਨੂੰ ਵੀ ਉਸ ਵਿਚਲੀਆਂ ਪ੍ਰੋਟੀਨਾਂ ਅਤੇ ਲਕੋਟਜ਼ ਕਾਰਣ ਕੋਈ ਡਰਿੰਕ ਤਿਆਰ ਕਰਨ ਵਾਸਤੇ ਸਹਿਜੇ ਹੀ ਵਰਤਿਆ ਜਾ ਸਕਦਾ ਹੈ। ਇਸ ਨਾਲ ਮਿਲਕ ਪਲਾਂਟਾਂ ਦੀ ਆਮਦਨ ਵਿੱਚ ਵੀ ਵਾਧਾ ਹੋਵੇਗਾ। ਇਸੇ ਤਰ੍ਹਾਂ ਨਵੀਂ ਤਕਨਾਲੋਜੀ ਦੀ ਸਹਾਇਤਾ ਨਾਲ ਪਸ਼ੂਆਂ ਦੇ ਗੋਹੇ ਅਤੇ ਮਲ ਮੂਤਰ ਦੁਆਰਾ ਕੁਕਿੰਗ ਗੈਸ ਤਿਆਰ ਕਰਕੇ ਇੱਕ ਤਾਂ ਪਾਥੀਆਂ ਦੇ ਬਾਲਣ ਨਾਲ ਹੋਣ ਵਾਲੇ ਪ੍ਰਦੂਸ਼ਣ ਤੋਂ ਬਚਾਅ ਹੋ ਜਾਂਦਾ ਹੈ ਦੂਸਰੇ ਚੰਗੀ ਖਾਦ ਵੀ ਮਿਲ ਜਾਂਦੀ ਹੈ। ਥਰਮਲ ਪਲਾਂਟਾਂ ਵਿੱਚ ਪੈਦਾ ਹੋਣ ਵਾਲੀ ਕੋਲੇ ਦੀ ਰਾਖ ਤੋਂ ਬਿਲਡਿੰਗ ਮਟੀਰੀਅਲ ਤਿਆਰ ਕਰਨ ਦਾ ਕੰਮ ਵੀ ਜ਼ੋਰਾਂ ਤੇ ਚੱਲ ਰਿਹਾ ਹੈ। ਪਿੰਡਾਂ ਵਿੱਚ ਔਰਤਾਂ ਨੂੰ ਧੂੰਏਂ ਤੋਂ ਬਚਾਉਣ ਲਈ ਸੁਧਰੀ ਕਿਸਮ ਦੇ ਧੂੰਏਂ ਰਹਿਤ ਚੁੱਲ੍ਹਿਆਂ ਦਾ ਨਿਰਮਾਣ ਕੀਤਾ ਜਾ ਰਿਹਾ ਹੈ। ਬੁਆਇਲਰਾਂ, ਇੰਜਣਾਂ ਅਤੇ ਵਾਹਕਾਂ ਦੀ ਉੱਚ ਪੱਧਰੀ ਫਿਊਲ ਐਫੀਸ਼ੈਂਟ ਤਕਨਾਲੋਜੀ ਆ ਰਹੀ ਹੈ ਜੋ ਇੱਕ ਪਾਸੇ ਤਾਂ ਪ੍ਰਦੂਸ਼ਨ ਨੂੰ ਰੋਕੇਗੀ ਅਤੇ ਦੂਸਰੇ ਪਾਸੇ ਲੋਕਾਂ ਦੇ ਖਰਚੇ ਵੀ ਘਟਾਏਗੀ। ਸੋ ਸਾਡੇ ਲਈ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਅਸੀਂ ਅਜਿਹੀ ਤਕਨਾਲੋਜੀ ਵਰਤੀਏ ਜਿਹੜੀ ਕਿ ਮਨੁੱਖੀ ਭਲਾਈ ਵੱਲ ਹੀ ਰੁਚਿਤ ਹੋਵੇ। ਉਦਾਹਰਣ ਦੇ ਤੌਰ ਤੇ ਅਜਿਹੀ ਤਕਨਾਲੋਜੀ ਜਿਹੜੀ ਇੱਕ ਪਾਸੇ ਤਾਂ ਕੁਦਰਤੀ ਸੋਮਿਆਂ ਦੀ ਦੁਰਵਰਤੋਂ ਨੂੰ ਘਟਾਏ ਅਤੇ ਵਾਤਾਵਰਣ ਨੂੰ ਦੂਸ਼ਿਤ ਹੋਣ ਤੋਂ ਬਚਾ ਕੇ ਰੱਖੇ ਅਤੇ ਦੂਸਰੇ ਪਾਸੇ ਨਾਲ ਹੀ ਮਨੁੱਖੀ ਕਿਰਤ ਦੀ ਉਤਪਾਦਕਤਾ ਵਿੱਚ ਵਾਧਾ ਵੀ ਕਰੇ। ਇਸ ਲਈ ਵਾਤਾਵਰਣ ਦੀ ਸਫ਼ਾਈ ਉੱਪਰ ਪ੍ਰਤੀ ਜੀਅ ਖ਼ਪਤ ਵਧਾਉਣਾ

*...ਬਾਕੀ ਸਫ਼ਾ 49 ਤੇ*



# ਠਹਿਰ ਨੀਂ ਮੌਤੇ ਕਾਹਲੀਏ

ਡਾ. ਹਰਚੰਦ ਸਿੰਘ ਸਰਹਿੰਦੀ

ਕਿਸੇ ਵੀ ਵਿਅਕਤੀ ਦੀ ਸਫ਼ਲਤਾ ਦਾ ਰਾਜ਼ ਉਸ ਦੀ ਇੱਛਾ ਸ਼ਕਤੀ ਵਿੱਚ ਛੁਪਿਆ ਹੁੰਦਾ ਹੈ ਜਾਂ ਇਉਂ ਕਹਿ ਲਓ ਕਿ ਸਫ਼ਲਤਾ ਲਈ ਇੱਛਾ ਸ਼ਕਤੀ ਸਭ ਤੋਂ ਵੱਡਾ ਸਾਧਨ ਹੈ। ਦਰਅਸਲ, ਇਨਸਾਨ ਦੇ ਸਾਰੇ ਗੁਣਾਂ 'ਚੋਂ ਪਹਿਲਾ ਗੁਣ ਇੱਛਾ ਸ਼ਕਤੀ ਹੈ ਕਿਉਂਕਿ ਇਹ ਬਾਕੀ ਸਾਰੇ ਗੁਣਾਂ ਦੀ ਜ਼ਿੰਮੇਵਾਰੀ ਲੈਂਦਾ ਹੈ। ਹੈਰਲਡ ਟੇਲਰ ਦੇ ਕਥਨ ਅਨੁਸਾਰ, 'ਸਫ਼ਲ ਹੋਣ ਲਈ ਇਹ ਜਰੂਰੀ ਹੈ ਕਿ ਤੁਹਾਡੇ ਅੰਦਰ ਆਪਣੇ ਖ਼ੇਤਰ ਵਿੱਚ ਸਰਵੋਤਮ ਸਥਾਨ ਹਾਸਲ ਕਰਨ ਦੀ ਇੱਛਾ ਸ਼ਕਤੀ ਹੋਵੇ।' ਸੁਸ਼ੀਲ ਦੁਸਾਂਝ ਦੀ ਗਜ਼ਲ ਦੇ ਇਹ ਬੋਲ :

ਤੁਸੀਂ ਤੇਸਾ ਜ਼ਰਾ ਚੁੱਕੋ,
ਇਹ ਲਿਫ਼-ਲਿਫ਼ ਪੈਣਗੇ ਪਰਬਤ।
ਤਹੱਈਆ ਜਦ ਕੋਈ ਕਰਦੈ ਤਾਂ,
ਕੁਝ ਮੁਸ਼ਕਲ ਨਹੀਂ ਹੁੰਦਾ।

ਸਾਨੂੰ ਸੁਨੇਹਾ ਦਿੰਦੇ ਹਨ ਕਿ ਮਜਬੂਤ ਇੱਛਾ ਸ਼ਕਤੀ ਤੇ ਸਖ਼ਤ ਮਿਹਨਤ ਨਾਲ ਕਿਸੇ ਵੀ ਉਦੇਸ਼ ਨੂੰ ਪੂਰਾ ਕੀਤਾ ਜਾ ਸਕਦਾ ਹੈ। ਗੱਲ ਕੀ, ਜੇਕਰ ਇੱਛਾ ਸ਼ਕਤੀ ਮਜਬੂਤ ਹੋਵੇ ਤਾਂ ਸਭ ਕੁਝ ਆਸਾਨ ਹੋ ਜਾਂਦਾ ਹੈ। ਇੱਥੋਂ ਤੱਕ ਕਿ ਅਸੰਭਵ ਜਾਪਦਾ ਕੰਮ ਵੀ ਸੰਭਵ ਨਜ਼ਰ ਆਉਣ ਲਗਦਾ ਹੈ। ਦਰਅਸਲ ਸਾਡੇ ਅੰਦਰ ਹਰ ਮੁਸ਼ਕਲ ਨੂੰ ਹੱਲ ਕਰਨ ਲਈ ਅਥਾਹ ਸ਼ਕਤੀਆਂ ਮੌਜੂਦ ਹਨ। ਬੱਸ ਲੋੜ ਹੁੰਦੀ ਹੈ 'ਤੇਸਾ ਚੁੱਕਣ' ਦੀ ਪਰ ਤੇਸਾ ਚੁੱਕਣਾ ਹਰ ਕਿਸੇ ਦੇ ਵਸ ਦੀ ਗੱਲ ਨਹੀਂ ਹੈ। ਵਿਕਟਰ ਹਿਊਗੋ ਦੇ ਕਥਨ ਅਨੁਸਾਰ 'ਬਹੁਤੇ ਮਨੁੱਖ਼ਾਂ ਅੰਦਰ ਸ਼ਕਤੀ ਦੀ ਨਹੀਂ ਇੱਛਾ ਸ਼ਕਤੀ ਦੀ ਘਾਟ ਹੈ'। ਸੋ ਜਿਹੜੇ ਵਿਅਕਤੀ ਮਰ ਮਿਟਣ ਵਾਲੇ ਜਜ਼ਬੇ ਨਾਲ ਕੰਮ ਵਿੱਚ ਰੁੱਝ ਜਾਂਦੇ ਹਨ ਉਨ੍ਹਾਂ ਲਈ ਕੁਝ ਵੀ ਅਸੰਭਵ ਨਹੀਂ ਹੁੰਦਾ। ਉਹ ਤਾਂ ਅਸਮਾਨ ਨੂੰ ਵੀ ਟਾਕੀ ਲਾਉਣ ਤੱਕ ਜਾਂਦੇ ਹਨ। ਦੁਸ਼ਯੰਤ ਕੁਮਾਰ ਦੀ ਗਜ਼ਲ ਦਾ ਇਕ ਸ਼ੇਅਰ ਹੈ : **'ਕੌਣ ਕਹਿਤਾ ਹੈ ਕਿ ਆਸਮਾਨ ਮੇਂ ਸੁਰਾਖ਼ ਹੋ ਨਹੀਂ ਸਕਤਾ, ਏਕ ਪੱਥਰ ਤੋ ਤਬੀਅਤ ਸੇ ਉਛਾਲੋ ਯਾਰੋ'**। ਅਸਮਾਨ 'ਚ ਸੁਰਾਖ਼ ਕਰਨ ਦਾ ਨਿਸ਼ਾਨਾ ਤਾਂ ਹੁਣ ਬਹੁਤ ਉਰ੍ਹਾਂ ਦੀ ਗੱਲ ਹੈ। ਸਾਹਸੀ ਤੇ ਸਵੈ-ਵਿਸ਼ਵਾਸੀ ਇਨਸਾਨਾਂ ਨੇ ਤਾਂ ਅੱਜ ਚੰਨ ਦੇ ਸਿਰ ਤੇ ਪੈਰ ਧਰ ਦਿੱਤਾ ਹੈ। ਸੋ ਨਿਸ਼ਾਨਾ ਕੋਈ ਵੀ ਹੋਵੇ ਜੇ ਉਸ ਦੀ ਪੂਰਤੀ ਦਾ ਪੱਕਾ ਇਰਾਦਾ ਹੈ ਤਾਂ ਉਸ ਨੂੰ ਪੂਰਾ ਕੀਤਾ ਜਾ ਸਕਦਾ ਹੈ ਕਿਉਂਕਿ :

ਦੂਰੀ-ਏ-ਮੰਜ਼ਿਲ ਕਾ ਮਤਲਬ ਕੁਛ ਨਹੀਂ,
ਬਸ ਇਰਾਦੋਂ ਦੀ ਕਮੀ ਕਾ ਨਾਮ ਹੈ।

ਗੱਲ ਕੀ, ਸੁਪਨਾ ਉਦੋਂ ਹੀ ਜ਼ਿੰਦਗੀ ਵਿੱਚ ਹਾਸਲ ਕੀਤੇ ਜਾਣ ਵਾਲੇ ਨਿਸ਼ਾਨੇ ਵਿੱਚ ਤਬਦੀਲ ਹੁੰਦਾ ਹੈ ਜਦੋਂ ਉਸ ਦੀ ਪੂਰਤੀ ਲਈ ਸਵੈ ਵਿਸ਼ਵਾਸ ਨਾਲ ਕਦਮ ਚੁੱਕੇ ਜਾਂਦੇ ਹਨ। ਅਸੀਂ ਇਸ ਨਤੀਜੇ ਤੇ ਪਹੁੰਚਦੇ ਹਾਂ ਕਿ ਮਜਬੂਤ ਇੱਛਾ ਸ਼ਕਤੀ ਵਾਲੇ ਇਨਸਾਨ ਹੀ ਜ਼ਿੰਦਗੀ ਦੀ ਕਿਤਾਬ ਤੇ ਬੁਲੰਦ ਹੌਂਸਲਿਆਂ ਦੀ ਕਹਾਣੀ ਲਿਖ਼ਦੇ ਹਨ। ਤੁਸੀਂ ਵੇਖੋਗੇ ਕਿ ਅਜਿਹੇ ਸਾਹਸੀ ਤੇ ਸਵੈ-ਵਿਸ਼ਵਾਸੀ ਇਨਸਾਨ ਤਾਂ ਬੂਹੇ ਤੇ ਦਸਤਕ ਦੇ ਰਹੀ ਮੌਤ ਨੂੰ ਵੀ ਫ਼ਿਰ ਕਦੇ ਆਈਂ ਕਹਿ ਕੇ ਖ਼ਾਲੀ ਹੱਥ ਵਾਪਸ ਮੋੜ ਦਿੰਦੇ ਹਨ। ਬੂਹੇ ਤੇ ਖ਼ੜ੍ਹੀ ਮੌਤ ਨੂੰ ਟਾਲਣ ਸਬੰਧੀ ਮੇਰੇ ਪਾਸ ਆਧੁਨਿਕ ਖ਼ੋਜਾਂ ਤੇ ਆਧਾਰਿਤ ਕੁਝ ਠੋਸ ਹਵਾਲੇ ਮੌਜੂਦ ਹਨ ਪਰ ਇਨ੍ਹਾਂ ਵਿਗਿਆਨਕ ਖ਼ੋਜਾਂ ਦੀ ਗੱਲ ਦੀ ਲੜੀ ਨੂੰ ਤੋਰਨ ਤੋਂ ਪਹਿਲਾਂ ਮੈਂ ਆਪਣਾ ਇਕ ਨਿੱਜੀ ਤਜਰਬਾ ਤੁਹਾਡੇ ਨਾਲ ਸਾਂਝਾ ਕਰਨ ਦੀ ਇਜਾਜ਼ਤ ਲੈ ਰਿਹਾ ਹਾਂ।

ਮੇਰੀ ਦਾਦੀ ਨੇ 95 ਵਰ੍ਹਿਆਂ ਦੀ ਲੰਮੀ ਉਮਰ ਭੋਗ ਕੇ ਅੰਤਮ ਸਾਹ ਲਿਆ। ਜੀਵਨ ਦੇ ਅੰਤਮ ਦੌਰ ਵਿੱਚ ਉਸ ਦੇ ਮਨ ਅੰਦਰ ਇਕ ਖ਼ਾਸ ਅਰਸੇ ਤੱਕ ਜ਼ਿੰਦਾ ਰਹਿਣ ਦੀ ਤੀਬਰ ਇੱਛਾ ਅੰਗੜਾਈਆਂ ਲੈ ਰਹੀ ਸੀ। ਜਦ ਕਦੇ ਉਸ ਦੀ ਹਾਲਤ ਚਿੰਤਾਜਨਕ ਰੂਪ ਧਾਰਨ ਕਰ ਲੈਂਦੀ ਤਾਂ ਉਹ ਆਪਣੀ ਇਸ ਇੱਛਾ ਦਾ ਪ੍ਰਗਟਾਵਾ ਕੁਝ ਇਸ ਤਰ੍ਹਾਂ ਕਰਿਆ ਕਰਦੀ ਸੀ,'ਮੈਂ ਨੀ ਹਾਲੇ ਮਰਦੀ, ਮੈਂ ਤਾਂ ਹਰਪ੍ਰੀਤ (ਮੇਰਾ ਬੇਟਾ) ਦਾ ਵਿਆਹ ਵੇਖ ਕੇ ਮਰਾਂਗੀ।' ਗੱਲ ਉਹੋ ਹੋਈ, ਹਰਪ੍ਰੀਤ ਦੇ ਵਿਆਹ ਤੋਂ ਅਗਲੇ ਦਿਨ ਹੀ ਉਹ ਸਾਨੂੰ ਸਦੀਵੀ ਵਿਛੋੜਾ ਦੇ ਗਈ। ਜ਼ਾਹਿਰ ਹੈ, ਮੇਰੀ ਬਜ਼ੁਰਗ ਦਾਦੀ ਉਮਰ ਦੇ ਪੁੱਗ ਜਾਣ ਤੋਂ ਬਾਅਦ ਵੀ ਆਪਣੀ ਇੱਛਾ ਸ਼ਕਤੀ ਦੁਆਰਾ ਮੌਤ ਨਾਲ ਲੁਕਣ-ਮੀਟੀ ਖੇਡਦੀ ਆਪਣੇ ਜੀਵਨ ਕਾਲ ਨੂੰ ਲੰਮੇਰਾ ਕਰਦੀ ਚਲੀ ਗਈ।

ਤੁਸੀਂ ਵੀ ਸ਼ਾਇਦ ਇਹ ਗੱਲ ਕਦੇ ਨੋਟ ਕੀਤੀ ਹੋਵੇਂਗੀ ਕਿ ਵਿਆਹ ਜਾਂ ਕਿਸੇ ਹੋਰ ਮਹੱਤਵਪੂਰਨ ਉਤਸਵ ਦੇ ਸੰਪੰਨ ਹੋ ਜਾਣ ਤੇ ਕਈ ਵਾਰ ਘਰ ਦੇ ਕਿਸੇ ਸਿਆਣੀ ਉਮਰ ਦੇ ਵਿਅਕਤੀ (ਜੋ 'ਬੋਨਸ' ਦੀ ਜ਼ਿੰਦਗੀ ਹੰਢਾ ਰਿਹਾ ਹੁੰਦਾ ਹੈ) ਦੀ ਮੌਤ ਹੋ ਜਾਂਦੀ ਹੈ। ਵਿਗਿਆਨਕ ਖ਼ੋਜਾਂ ਤੋਂ ਵੀ ਇਹ ਸਿੱਧ ਹੋ ਚੁੱਕਾ ਹੈ ਕਿ ਜਦੋਂ ਕੋਈ ਵਿਅਕਤੀ ਆਪਣੇ ਜੀਵਨ ਕਾਲ ਦੌਰਾਨ ਕਿਸੇ ਵੱਡੇ ਅਫ਼ਸਰ ਨੂੰ ਮਨਾਉਣ ਲਈ ਜ਼ਿੰਦਾ ਰਹਿਣ ਦੀ ਤੀਬਰ ਇੱਛਾ ਰੱਖਦਾ ਹੈ ਤਾਂ ਉਹ ਆਪਣੀ ਇੱਛਾ ਸ਼ਕਤੀ ਦੁਆਰਾ ਮੌਤ ਨੂੰ ਕੁਝ ਅਰਸੇ ਲਈ ਅਗਾਂਹ ਪਾ ਸਕਦਾ ਹੈ। ਅੰਤਮ ਇੱਛਾ ਪੂਰੀ ਹੋ ਜਾਣ ਤੇ ਉਹ ਨਿਸ਼ਚਿੰਤ ਹੋ ਕੇ ਮੌਤ ਰਾਣੀ ਦੀ ਗੋਦ ਵਿੱਚ ਸੌਂ ਜਾਂਦਾ ਹੈ। ਇਹ ਤੱਥ ਯੂਨੀਵਰਸਿਟੀ ਆਫ਼ ਕੈਲੇਫੋਰਨੀਆਂ ਦੇ ਖ਼ੋਜੀਆਂ ਵੱਲੋਂ ਕੀਤੇ ਗਏ ਇੱਕ ਅਧਿਐਨ ਤੋਂ ਉੱਭਰ ਕੇ ਸਾਹਮਣੇ ਆਇਆ ਹੈ। ਖ਼ੋਜ ਦਾ ਇਹ ਕੰਮ 75 ਜਾਂ 77 ਸਾਲਾਂ ਤੋਂ ਵੱਧ ਉਮਰ ਦੀਆਂ ਚੀਨੀ ਔਰਤਾਂ ਤੇ ਆਧਾਰਿਤ ਹੈ। ਇਸ

ਅਧਿਐਨ ਲਈ ਇੱਕ ਮੁੱਖ ਚੀਨੀ ਉਤਸਵ 'ਹਾਰਵੈਸਟ ਮੂਨ ਫੈਸਟੀਵਲ' ਦਾ ਸਮਾਂ ਚੁਣਿਆ ਗਿਆ। ਹਾਰਵੈਸਟ ਮੂਨ ਫ਼ੈਸਟੀਵਲ ਇੱਕ ਮਹੱਤਵਪੂਰਨ ਪਰਿਵਾਰ ਕੇਂਦਰਤ ਚੀਨੀ ਤਿਓਹਾਰ ਹੈ ਅਤੇ ਪਰਿਵਾਰ ਦੀ ਸਭ ਤੋਂ ਵੱਡੀ ਉਮਰ ਦੀ ਔਰਤ ਇਸ ਉਤਸਵ ਤੇ ਕੇਂਦਰ ਬਿੰਦੂ ਹੁੰਦੀ ਹੈ। ਉਹ ਇਸ ਮੌਕੇ ਤੇ ਪਰਿਵਾਰ ਦੀਆਂ ਜਵਾਨ ਔਰਤਾਂ ਨੂੰ ਕੁਝ ਖ਼ਾਸ ਹਦਾਇਤਾਂ ਕਰਦੀ ਹੈ। ਇਸ ਖ਼ੋਜ ਦੇ ਅੰਕੜੇ ਦੱਸਦੇ ਹਨ ਕਿ ਇਸ ਚੀਨੀ ਉਤਸਵ ਤੋਂ 1 ਹਫ਼ਤਾ ਪਹਿਲਾਂ ਚੀਨੀ ਔਰਤਾਂ ਵਿੱਚ ਉਸੇ ਉਮਰ ਗਰੁੱਪ ਦੀਆਂ ਗ਼ੈਰ ਚੀਨੀ ਔਰਤਾਂ ਦੇ ਮੁਕਾਬਲੇ 35.1 ਪ੍ਰਤੀਸ਼ਤ ਘੱਟ ਮੌਤਾਂ ਹੋਈਆਂ ਅਤੇ ਉਤਸਵ ਸੰਪਨ ਹੋ ਜਾਣ ਤੋਂ ਲਗਭਗ 1 ਹਫ਼ਤਾ ਬਾਅਦ ਚੀਨੀ ਔਰਤਾਂ ਦੀ ਮੌਤ ਦਰ ਸਧਾਰਣ ਨਾਲੋਂ 34.6 ਪ੍ਰਤੀਸ਼ਤ ਵੱਧ ਨੋਟ ਕੀਤੀ ਗਈ। ਅਮਰੀਕਣ ਮੈਡੀਕਲ ਐਸੋਸੀਏਸ਼ਨ ਦੇ ਇੱਕ ਹਫ਼ਤਾਵਾਰੀ ਰਸਾਲੇ ਦੇ 9 ਅਪ੍ਰੈਲ 1990 ਦੇ ਅੰਕ ਵਿੱਚ ਛਪੀ ਇੱਕ ਰਿਪੋਰਟ 'ਚ ਖ਼ੋਜੀਆਂ ਨੇ ਇੱਕ ਗੱਲ ਦਾ ਨਿਚੋੜ ਪੇਸ਼ ਕਰਦਿਆਂ ਕਿਹਾ ਹੈ ਕਿ ਕੁਝ ਮੁਢਲੇ ਸਬੂਤਾਂ ਤੋਂ ਇਹ ਸੰਕੇਤ ਮਿਲਦਾ ਹੈ ਕਿ ਕਿਸੇ ਵਿਅਕਤੀ ਦੇ ਜਨਮ ਦਿਨ ਜਾਂ ਕਿਸੇ ਹੋਰ ਜਾਤੀ ਉਦੇਸ਼ ਪੂਰਣ ਸਮਾਗਮ ਦੇ ਰਚਾਉਣ ਦੇ ਨਿਸ਼ਚਿਤ ਸਮੇਂ ਤੋਂ ਕੁਝ ਅਰਸਾ ਪਹਿਲਾਂ, ਸਬੰਧਤ ਵਿਅਕਤੀ ਦੀ ਕੁਦਰਤੀ ਮੌਤ ਹੋ ਜਾਣ ਦੀ ਸੰਭਾਵਨਾ ਕਾਫ਼ੀ ਘਟ ਜਾਂਦੀ ਹੈ ਤੇ ਇਸ ਦੇ ਉਲਟ ਬਾਅਦ 'ਚ (ਸਮਾਗਮ ਲੰਘ ਜਾਣ ਤੋਂ ਬਾਅਦ) ਮੌਤ ਦਾ ਦਰ ਓਨੀ ਹੀ ਅਸਧਾਰਨਤਾ ਨਾਲ ਸਮਾਨ ਰੂਪ ਵਿੱਚ ਵਧ ਜਾਂਦਾ ਹੈ।

ਖ਼ੋਜੀਆਂ ਦਾ ਕਹਿਣਾ ਹੈ ਕਿ ਇਸ ਚੀਨੀ ਤਿਓਹਾਰ ਨੂੰ ਇਸ ਲਈ ਚੁਣਿਆ ਗਿਆ ਹੈ ਕਿਉਂਕਿ ਇਹ ਹਰੇਕ ਸਾਲ ਵੱਖ-ਵੱਖ ਤਰੀਕਾਂ ਤੇ ਵਾਪਰਦਾ ਹੈ ਤੇ ਨਿਸ਼ਚਿਤ ਸਮੇਂ ਤੱਕ ਚਲਦਾ ਹੈ। ਇਸ ਤਰ੍ਹਾਂ ਇਸ ਅਰਸੇ ਦੌਰਾਨ ਚੀਨੀ ਤੇ ਗ਼ੈਰ ਚੀਨੀ ਔਰਤਾਂ ਵਿੱਚ ਹੋਈਆਂ ਮੌਤਾਂ ਦੀ ਆਸਾਨੀ ਨਾਲ ਤੁਲਨਾ ਕੀਤੀ ਜਾ ਸਕਦੀ ਹੈ।

ਇਤਫ਼ਾਕ ਵੱਸ, ਇਸ ਤੋਂ ਪਹਿਲਾਂ ਵੀ ਇਹੋ ਜਿਹਾ ਇੱਕ ਅਧਿਐਨ, ਇਨ੍ਹਾਂ ਹੀ ਖ਼ੋਜੀਆਂ ਵੱਲੋਂ ਯਹੂਦੀਆਂ ਦੇ ਇੱਕ ਮੁੱਖ਼ ਤਿਓਹਾਰ ਨੂੰ ਆਧਾਰ ਮਿੱਥ ਕੇ ਕੀਤਾ ਗਿਆ ਸੀ ਤੇ ਇਹ ਵੇਖਿਆ ਗਿਆ ਸੀ ਕਿ ਕੁਝ ਯਹੂਦੀ ਇਸ ਤਿਓਹਾਰ ਦੇ ਲੰਘ ਜਾਣ ਤੱਕ ਮੌਤ ਨੂੰ ਟਾਲਣ ਵਿੱਚ ਸਫ਼ਲ ਰਹੇ ਸਨ। ਡਾਕਟਰੀ ਵਿਗਿਆਨ ਦੇ ਖ਼ੇਤਰ ਵਿੱਚ ਇਹ ਇੱਕ ਖ਼ੂਬ ਜਾਣੀ ਪਛਾਣੀ ਸੱਚਾਈ ਹੈ ਕਿ **ਜਿਹੜੇ ਵਿਅਕਤੀ ਪਿਛਲੀ ਉਮਰੇ ਕੰਮ ਵਿੱਚ ਰੁੱਝੇ ਰਹਿੰਦੇ ਹਨ ਤੇ ਆਪਣੀ ਧੁਨ ਦੇ ਪੱਕੇ ਹੁੰਦੇ ਹਨ ਉਹ ਲੰਮੀ ਉਮਰ ਭੋਗਦੇ ਹਨ** ਕਿਉਂਕਿ ਉਹ ਮੌਤ ਦੇ ਬੁਲਾਵੇ ਨੂੰ ਤੁਰੰਤ ਹੁੰਗਾਰਾ ਨਹੀਂ ਦਿੰਦੇ। ਦਰਅਸਲ ਉਨ੍ਹਾਂ ਕੋਲ ਮਰਨ ਲਈ ਵਿਹਲ ਨਹੀਂ ਹੁੰਦੀ ਤੇ ਉਨ੍ਹਾਂ ਨੇ ਅਜੇ ਕਈ ਹੋਰ ਕੰਮ ਕਰਨੇ ਹੁੰਦੇ ਹਨ। ਇਸ ਦੇ ਉਲਟ ਵਿਹਲੇ ਰਹਿਣ ਵਾਲੇ ਵਿਅਕਤੀਆਂ ਕੋਲ ਮਰਨ ਲਈ ਖੁੱਲ੍ਹਾ ਸਮਾਂ ਹੁੰਦਾ ਹੈ ਤੇ ਉਹ ਮੌਤ ਨੂੰ 'ਵਾਜ਼ਾਂ ਮਾਰ ਰਹੇ ਹੁੰਦੇ ਹਨ। ਕਿਸੇ ਉਸਾਰੂ ਕੰਮ ਵਿੱਚ ਰੁੱਝੇ ਹੋਏ ਵਿਅਕਤੀ ਦਾ ਜਦੋਂ ਮੌਤ ਨਾਲ ਸਾਹਮਣਾ ਹੁੰਦਾ ਹੈ ਤਾਂ ਉਹ ਅਡੋਲ ਰਹਿੰਦਾ ਹੈ ਤੇ ਮੌਤ ਦੀਆਂ ਅੱਖਾਂ ਵਿੱਚ ਝਾਕਦਾ ਹੋਇਆ ਪ੍ਰੋ. ਮੋਹਣ ਸਿੰਘ ਦੇ ਕਥਨ ਅਨੁਸਾਰ ਬੇਝਿਜਕ ਹੋ ਕੇ ਕਹਿੰਦਾ ਹੈ : **ਠਹਿਰ ਨੀ ਮੌਤੇ ਕਾਹਲੀਏ, ਮੈਂ ਅਜੇ ਨਾ ਵਿਹਲੀ।** ਜੀਵਨ ਤਜ਼ਰਬਾ ਦੱਸਦਾ ਹੈ ਕਿ ਅਜਿਹੀਆਂ ਪ੍ਰਸਥਿਤੀਆਂ ਵਿੱਚ ਮੌਤ ਨਹੀਂ ਹੁੰਦੀ ਕਿਉਂਕਿ ਅਜਿਹੇ 'ਲਟ-ਲਟ ਬਲਦੇ ਚਿਰਾਗ਼ਾਂ' ਦੇ ਬੁਝਣ ਦਾ ਅਮਲ ਆਸਾਨ ਨਹੀਂ ਹੁੰਦਾ। ਇੰਗਲੈਂਡ ਵਿੱਚ ਹੋਈ ਇੱਕ ਤਾਜ਼ਾ ਖ਼ੋਜ ਤੋਂ ਵੀ ਇਸ ਤੱਥ ਦੀ ਪੁਸ਼ਟੀ ਹੁੰਦੀ ਹੈ ਕਿ ਪਿਛਲੀ ਉਮਰੇ ਕੰਮ ਵਿੱਚ ਰੁੱਝਿਆ ਰਹਿਣ ਵਾਲਾ ਵਿਅਕਤੀ ਮੌਤ ਨੂੰ ਅਗਾਂਹ ਪਾ ਸਕਦਾ ਹੈ।

ਬ੍ਰਿਟਿਸ਼ ਮੈਡੀਕਲ ਰਸਾਲੇ ਦੇ 21 ਅਕਤੂਬਰ 2005 ਦੇ ਅੰਕ ਵਿੱਚ ਛਪੀ ਇੱਕ ਰਿਪੋਰਟ 'ਚ ਇਹ ਖ਼ੁਲਾਸਾ ਕੀਤਾ ਗਿਆ ਹੈ ਕਿ 60 ਤੋਂ 65 ਸਾਲ ਦਰਮਿਆਨ ਸੇਵਾ ਮੁਕਤ ਹੋਣ ਵਾਲੇ ਵਿਅਕਤੀ ਜ਼ਿਆਦਾ ਸਮਾਂ ਜਿਉਂਦੇ ਹਨ ਜਦੋਂਕਿ 50 ਤੋਂ 55 ਸਾਲ ਦੀ ਉਮਰ 'ਚ ਸੇਵਾ ਮੁਕਤ ਹੋਣ ਵਾਲੇ ਘੱਟ ਸਮਾਂ ਜਿਉਂਦੇ ਹਨ। ਰਿਪੋਰਟ 'ਚ ਦੱਸਿਆ ਗਿਆ ਹੈ ਕਿ ਇਹ ਖ਼ੋਜ 3500 ਕਰਮਚਾਰੀਆਂ ਤੇ ਆਧਾਰਿਤ ਹੈ ਜੋ 50,55,60 ਜਾਂ 65 ਸਾਲਾਂ ਦੀ ਉਮਰ 'ਚ ਸੇਵਾ ਮੁਕਤ ਹੋਏ ਸਨ। ਖ਼ੋਜ ਦੇ ਅੰਕੜੇ ਦੱਸਦੇ ਹਨ ਕਿ ਜਿਹੜੇ ਲੋਕ 50-55 ਸਾਲ ਦੀ ਉਮਰ 'ਚ ਆ ਕੇ ਕੰਮ ਛੱਡ ਦਿੰਦੇ ਹਨ, ਉਹ ਸੇਵਾ ਮੁਕਤੀ ਤੋਂ ਬਾਅਦ ਦੇ 10 ਸਾਲ ਵੀ ਔਖੇ ਹੀ ਕੱਟਦੇ ਹਨ ਜਦੋਂ ਕਿ ਲੰਬਾ ਸਮਾਂ ਕੰਮ ਕਰਨ ਵਾਲੇ ਵਿਅਕਤੀ ਜ਼ਿਆਦਾ ਸਮਾਂ ਜਿਉਂਦੇ ਹਨ। ਗੱਲ ਕੀ, **ਜੀਵਨ ਵਿੱਚ ਕਾਰਜਸ਼ੀਲਤਾ ਤੇ ਪ੍ਰਸੰਨ ਲੰਮੀ ਉਮਰ ਦਾ ਚੋਲੀ ਦਾਮਨ ਦਾ ਸਾਥ ਹੈ।** ਵਿੰਸਟਨ ਚਰਚਲ ਦਾ ਕਥਨ ਹੈ ਕਿ ਜੋ ਸਾਨੂੰ ਕੰਮ ਨਾਲ ਹਾਸਲ ਹੁੰਦਾ ਹੈ ਉਸ ਨਾਲ ਅਸੀਂ ਜਿਉਂਦੇ ਹਾਂ। ਜੋ ਅਸੀਂ ਦਿੰਦੇ ਹਾਂ ਉਸ ਨਾਲ ਅਸੀਂ ਜ਼ਿੰਦਗੀ ਸਿਰਜਦੇ ਹਾਂ। ਸੋ **'ਦਰਿਆ ਬਣੋ ਬਹਿਤਾ ਹੂਆ, ਸੂਰਜ ਬਣੋ ਉਗਤਾ ਹੂਆ'**। ਚੇਤੇ ਰਹੇ, **'ਨਰਕ ਦੀ ਪ੍ਰੀਭਾਸ਼ਾ ਲਗਾਤਾਰ ਵਿਹਲ ਹੈ-ਬਰਨਾਅਡ ਸ਼ਾਅ'**। ਫ਼ਾਰਸੀ ਦਾ ਇੱਕ ਸ਼ੇਅਰ ਹੈ :

ਮਾ ਜ਼ਿੰਦਾ ਅਜ਼ ਆ ਨੇਮ ਕਿ ਆਰਾਮ ਨਾ ਗੀਰੇਮ॥
ਆਸੂਦਗੀ ਏ ਮਾ ਅਦਬ ਏ ਮਾ ਅਸਤ॥

ਭਾਵ ਅਸੀਂ ਜਿਉਂਦੇ ਹੀ ਤਾਂ ਕਹਾ ਸਕਦੇ ਹਾਂ ਜੇ ਅਰਾਮ ਨਾ ਕਰੀਏ। ਦੂਜੇ ਸ਼ਬਦਾਂ ਵਿੱਚ ਕਾਮਨਾ ਕਰਨ ਵਾਲਾ ਵਿਅਕਤੀ ਜ਼ਿੰਦਾ ਰਹਿਣ ਦਾ ਹੱਕ ਗੁਆ ਬੈਠਦਾ ਹੈ। ਗੱਲ ਕੀ, **'ਵਿਅਰਥ ਜੀਵਨ ਇੱਕ ਮੌਤ ਹੈ-ਗੇਟੇ'**। ਮਨੋਵਿਗਿਆਨ ਦੱਸਦਾ ਹੈ ਕਿ ਮਾਨਸਿਕ ਸੋਚਣੀ ਤੇ ਸਰੀਰਕ ਤੰਦਰੁਸਤੀ ਦਾ ਆਪਸ ਵਿੱਚ ਸਿੱਧਾ ਸਬੰਧ ਹੈ। ਲਗਾਤਾਰ ਸੋਗ ਦਾ ਮਾਹੌਲ, ਦੁੱਖ਼, ਉਦਾਸੀ, ਪਛਤਾਵਾ, ਹੀਣ ਭਾਵਨਾ, ਨਿਰਾਸ਼ਾਵਾਦੀ ਸੋਚ ਤੇ ਵਿਨਾਸ਼ਕ ਰੁਚੀਆਂ ਮੌਤ ਨੂੰ ਬੁਲਾਵਾ ਦਿੰਦੀਆਂ ਹਨ ਕਿਉਂਕਿ ਇਸ ਨਾਲ ਸਰੀਰ ਦੀ ਕੁਦਰਤੀ ਬਚਾਓ ਪ੍ਰਣਾਲੀ ਦਬਾਅ ਹੇਠ ਆ ਜਾਂਦੀ ਹੈ। ਇਸ ਸਬੰਧ ਵਿੱਚ ਪੰਜਾਬੀ ਸਾਹਿਤ



ਜਗਤ ਨੂੰ ਦੋ ਉੱਘੀਆਂ ਹਸਤੀਆਂ ਦਾ ਹਵਾਲਾ ਦਿੱਤਾ ਜਾ ਸਕਦਾ ਹੈ। 'ਪੈਰ ਧੋ ਕੇ ਝਾਂਜਰਾਂ ਪਾਉਂਦੀ' ਵਰਗੇ ਰੰਗੀਲੇ ਗੀਤਾਂ ਦਾ ਰਚਣਹਾਰਾ ਨੰਦ ਲਾਲ ਨੂਰਪੁਰੀ ਜਦੋਂ ਦੁਨੀਆਂ ਹੱਥੋਂ ਤੰਗ ਆ ਕੇ ਨਿਰਾਸ਼ਤਾ ਨਾਲ ਭਰਪੂਰ ਅਜਿਹੇ ਗੀਤ :

ਬੜਾ ਦੁਨੀਆਂ ਦਾ ਮੈਂ ਸਤਾਇਆ ਹੋਇਆ ਹਾਂ,
ਕਿ ਤੰਗ ਏਸ ਜ਼ਿੰਦਗੀ ਤੋਂ ਆਇਆ ਹੋਇਆ ਹਾਂ।
ਕਫ਼ਨ ਵਿੱਚ ਜ਼ਰਾ ਸੌਣ ਦੇਵੋ, ਨਾ ਬੋਲੋ।
ਮੈਂ ਜ਼ਿੰਦਗੀ ਦੇ ਪੰਧ ਦਾ ਥਕਾਇਆ ਹੋਇਆ ਹਾਂ।

ਲਿਖਣ ਲੱਗ ਪਿਆ ਤਾਂ ਉਹ, ਇੱਕ ਤਰ੍ਹਾਂ ਨਾਲ ਮੌਤ ਵੱਲ ਕਦਮ ਪੁੱਟ ਰਿਹਾ ਸੀ। ਆਖ਼ਰ ਉਹ ਘੜੀ ਆਣ ਪਹੁੰਚੀ ਜਦੋਂ ਪੰਜਾਬੀ ਸਾਹਿਤ ਗਗਨ ਦੇ ਇਸ ਰੌਸ਼ਨ ਸਿਤਾਰੇ ਨੇ ਜ਼ਿੰਦਗੀ ਤੋਂ ਤੰਗ ਆ ਕੇ ਖ਼ੂਹ ਵਿੱਚ ਛਾਲ ਮਾਰ ਕੇ ਆਤਮ ਹੱਤਿਆ ਕਰ ਲਈ। ਇਵੇਂ ਹੀ ਪੰਜਾਬੀ ਕਾਵਿ-ਜਗ਼ਤ ਵਿੱਚ ਸਨਸਨੀ ਪੈਦਾ ਕਰਨ ਵਾਲਾ ਸ਼ਾਇਰ ਸ਼ਿਵ ਕੁਮਾਰ ਬਟਾਲਵੀ ਆਪਣੇ ਪਲੇਠੇ ਕਾਵਿ-ਸੰਗ੍ਰਹਿ 'ਪੀੜਾਂ ਦਾ ਪਰਾਗਾ' ਤੋਂ ਲੈ ਕੇ ਨਿਰੰਤਰ ਸੋਗ ਤੇ ਬਿਰਹਾ ਦਾ ਰਾਗ ਅਲਾਪਦਾ ਰਿਹਾ। ਉਸ ਦੀ ਸੋਚ ਤੇ ਹਮੇਸ਼ਾ ਇਹ ਗੱਲ ਭਾਰੂ ਰਹੀ ਕਿ 'ਅਸਾਂ ਤਾਂ ਜੋਬਨ ਰੁੱਤੇ ਮਰਨਾ, ਮੁੜ ਜਾਣਾ ਅਸੀਂ ਭਰੇ ਭਰਾਏ'। ਸ਼ਿਵ ਦੀ ਇਹ ਕਾਵਿ-ਉਡਾਰੀ :

ਮੈਨੂੰ ਵਿਦਾ ਕਰੋ ਮੇਰੇ ਰਾਮ, ਮੈਨੂੰ ਵਿਦਾ ਕਰੋ
ਕੋਸਾ ਹੰਝ ਸ਼ਗਨ ਪਾਓ ਸਾਨੂੰ
ਬਿਰਹਾ ਤਲੀ ਧਰੋ
ਮੈਨੂੰ ਵਿਦਾ ਕਰੋ

ਉਸ ਦੀ ਅੰਤਰ ਆਤਮਾ ਦੀ ਤਰਜਮਾਨੀ ਕਰਦੀ ਹੈ ਤੇ ਸਪਸ਼ਟ ਸੰਕੇਤ ਦਿੰਦੀ ਹੈ ਕਿ ਉਹ ਕਬਰਾਂ ਵੱਲ ਦੇ ਸਫ਼ਰ ਦੀ ਤਿਆਰੀ ਕਰ ਰਿਹਾ ਹੈ। ਨਤੀਜਾ ਇਹ ਨਿਕਲਿਆ ਕਿ ਪੰਜਾਬੀ ਦਾ ਇਹ ਸੰਵੇਦਨਸ਼ੀਲ ਸ਼ਾਇਰ ਆਪਣੇ ਬੋਲਾਂ ਨੂੰ ਸੱਚ ਕਰਕੇ ਵਿਖਾਉਂਦਾ ਹੋਇਆ 36 ਵਰ੍ਹਿਆਂ ਦੀ ਭਰ ਜਵਾਨ ਉਮਰ ਵਿੱਚ ਸਾਨੂੰ ਸਦਾ ਲਈ ਅਲਵਿਦਾ ਕਹਿ ਗਿਆ। ਸੋ, ਜੇਕਰ ਤੁਸੀਂ ਲੰਮੀ ਉਮਰ ਦਾ ਆਨੰਦ ਮਾਣਨਾ ਚਾਹੁੰਦੇ ਹੋ ਤਾਂ ਕਦੇ ਵੀ ਮੌਤ ਨੂੰ ਸਮੇਂ ਤੋਂ ਪਹਿਲਾਂ ਨਾ ਚਿਤਵੋ। ਨਾ ਹੀ ਇਸ ਬਾਰੇ ਸੋਚੋ ਕਿ ਭਵਿੱਖ਼ ਵਿੱਚ ਕੀ ਹੋਵੇਗਾ। ਆਸ਼ਾਵਾਦੀ ਸੋਚ ਦੇ ਧਾਰਨੀ ਤੇ ਦ੍ਰਿੜ ਨਿਸ਼ਚੇ ਦੇ ਧਨੀ ਬਣੋ।

ਖ਼ੋਜਾਂ ਤੋਂ ਸਿੱਧ ਹੋ ਚੁੱਕਾ ਹੈ ਕਿ ਆਸ਼ਾਵਾਦੀ ਸੋਚ 'ਜਾਦੂ' ਦਾ ਅਸਰ ਰੱਖਦੀ ਹੈ। ਹੈਮਬਰਗ ਤੋਂ ਛਪਦੇ ਇੱਕ ਮੈਗ਼ਜ਼ੀਨ 'ਫ਼ੁਏਰ ਸਾਈ' ਦੇ ਸਤੰਬਰ 2000 ਦੇ ਅੰਕ 'ਚ ਛਪੀ ਇੱਕ ਰਿਪੋਰਟ ਵਿੱਚ ਕਿਹਾ ਗਿਆ ਹੈ ਕਿ ਆਸ਼ਾਵਾਦੀ ਲੋਕ ਨਿਰਾਸ਼ਾਵਾਦੀਆਂ ਦੇ ਮੁਕਾਬਲੇ ਵਧੇਰੇ ਖ਼ੁਸ਼ ਜੀਵਨ ਜਿਉਂਦੇ ਹਨ। ਆਸ਼ਾਵਾਦੀ ਲੋਕ ਜੀਵਨ ਦੀਆਂ ਸਮੱਸਿਆਵਾਂ ਦਾ ਬਿਹਤਰ ਤਰੀਕੇ ਨਾਲ ਸਾਹਮਣਾ ਕਰਦੇ ਹਨ ਤੇ ਨਿਰਾਸ਼ਾਵਾਦੀਆਂ ਦੇ ਮੁਕਾਬਲੇ ਉਨ੍ਹਾਂ ਦੀ ਸਿਹਤ ਵੀ ਵੱਧ ਠੀਕ ਰਹਿੰਦੀ ਹੈ। ਖ਼ੋਜ ਮੁਤਾਬਕ ਆਸ਼ਾਵਾਦੀ ਲੋਕ ਸਿਰਜਨਾਤਮਕ ਤੇ ਵੱਧ ਸਫ਼ਲ ਸਾਬਤ ਹੁੰਦੇ ਹਨ। ਜੀਵਨ ਤਜਰਬਾ ਵੀ ਇਹੋ ਦੱਸਦਾ ਹੈ ਕਿ ਜਿਹੜੇ ਵਿਅਕਤੀ ਉਦਾਸੀਨ ਜ਼ਿੰਦਗੀ ਬਤੀਤ ਕਰਦੇ ਹਨ ਉਹ ਸੜੀਅਲ ਸੁਭਾਅ ਦੇ ਹੁੰਦੇ ਹਨ। ਉਹ ਆਮ ਤੌਰ ਤੇ ਮਜ਼ਾਹੀਆ ਕਿਸਮ ਦੇ ਲੋਕਾਂ ਨਾਲੋਂ ਪਹਿਲਾਂ ਤੁਰ ਜਾਂਦੇ ਹਨ। ਇਹ ਵੀ ਵੇਖਣ ਵਿੱਚ ਆਇਆ ਹੈ ਕਿ ਹਾਸ ਅਭਿਨੇਤਾ, ਸੰਜੀਦਾ ਤੇ ਚਿੰਤਨਸ਼ੀਲ ਰੋਲ ਅਦਾ ਕਰਨ ਵਾਲਿਆਂ ਨਾਲੋਂ ਮੁਕਾਬਲਤਨ ਲੰਮੀ ਉਮਰ ਭੋਗਦੇ ਹਨ। ਸੋ ਜਿਹੜੇ ਵਿਅਕਤੀ ਖ਼ੁਸ਼ ਰਹਿੰਦੇ ਹਨ ਤੇ ਆਪਣੇ ਕੰਮ ਨਾਲ ਪਿਆਰ ਕਰਦੇ ਹਨ ਉਹ ਲੰਬਾ ਤੇ ਖੇੜੇ ਭਰਪੂਰ ਜੀਵਨ ਜਿਉਂਦੇ ਹਨ ਜਦੋਂ ਕਿ ਜ਼ਿੰਦਗੀ ਦੇ ਰਸਤੇ ਤੇ ਰੋਂਦੇ-ਰੋਂਦੇ ਤੁਰਨ ਵਾਲੇ ਵਿਅਕਤੀ ਮੰਜ਼ਿਲ ਤੇ ਪਹੁੰਚਣ ਤੋਂ ਪਹਿਲਾਂ ਹੀ ਟ੍ਰੈਕ ਤੋਂ ਬਾਹਰ ਹੋ ਜਾਂਦੇ ਹਨ। ਉਂਜ ਵੀ ਜ਼ਿੰਦਗੀ ਦਾ ਸਫ਼ਰ ਰੋਂਦੇ-ਰੋਂਦੇ ਤੈਅ ਕਰਨਾ ਜੀਵਨ ਦਾ ਅਪਮਾਨ ਹੈ। ਅੰਤ ਵਿੱਚ ਇਹ ਗੱਲ ਸਪਸ਼ਟ ਕਰ ਦੇਣੀ ਜਰੂਰੀ ਬਣਦੀ ਹੈ ਕਿ ਉਮਰ ਅਸੀਂ ਜੀਨਜ਼ ਰਾਹੀਂ ਆਪਣੇ ਮਾਪਿਆਂ ਤੋਂ ਵਿਰਾਸਤ ਵਿੱਚ ਹਾਸਲ ਕਰਦੇ ਹਾਂ। ਯਾਨੀ ਮਾਪਿਆਂ ਦੀ ਉਮਰ ਦਾ ਔਲਾਦ ਦੀ ਉਮਰ ਨਾਲ ਸਿੱਧਾ ਸਬੰਧ ਹੈ। ਲੰਬੀ ਉਮਰ ਭੋਗਣ ਵਾਲੇ ਮਾਪਿਆਂ ਦੀ ਔਲਾਦ ਵੀ ਆਮ ਤੌਰ ਤੇ ਲੰਮੀ ਉਮਰ ਭੋਗਦੀ ਹੈ। ਇਹੋ ਤੱਥ ਡਾਕਟਰੀ ਵਿਗਿਆਨ ਦੀ ਇੱਕ ਪੁਸਤਕ ਵਿੱਚ ਇਸ ਤਰ੍ਹਾਂ ਦਰਜ ਹੈ।

OFFSPRING OF LONG LIVED PARENTS USUALLY LAST LONGER THAN THOSE WHOSE PARENTS GO EARLY.

**#223, ਵਾਰਡ ਨੰ:9, ਸਰਹਿੰਦ-140406 (92178-45812)**

**ਮਿਨੀ ਕਹਾਣੀ**

## ਆਸਥਾ

**ਬਲਜਿੰਦਰ ਜੌੜਕੀਆਂ**

ਸਾਇੰਸ ਮਾਸਟਰ ਗਿਆਨ ਸਿੰਘ ਨੇ ਸਵੇਰ ਤੋਂ ਹੀ ਅੱਡੀਆਂ ਨੂੰ ਤੇਲ ਲਾਇਆ ਹੋਇਆ ਸੀ। ਆਖ਼ਰ ਸਾਰੇ ਸਾਲ ਦੀ ਫ਼ਸਲ ਸਾਂਭਣ ਦਾ ਦਿਨ ਜੋ ਸੀ। ਉਸ ਦੀ ਦਸਵੀਂ ਜਮਾਤ ਦਾ ਸਾਇੰਸ ਵਿਸ਼ੇ ਦਾ ਪੇਪਰ ਸੀ। ਸ਼ਹਿਰ ਵਿੱਚ ਜਾਇਦਾਦਾਂ ਦੇ ਭਾਅ ਆਈ ਤੇਜੀ ਵਿੱਚ ਉਸ ਨੇ ਦਲਾਲੀ ਰਾਹੀਂ ਚੰਗੇ ਹੱਥ ਰੰਗ ਲਏ ਸਨ। ਸਕੂਲ ਵਿੱਚ ਸਾਰਾ ਸਮਾਂ ਪਲਾਟਾਂ ਦੇ ਸੌਦਿਆਂ ਦੀ ਭੰਨ-ਘੜ ਕਰਦਿਆਂ ਫ਼ੋਨ ਉਸ ਦੇ ਕੰਨ ਨਾਲੋਂ ਨਹੀਂ ਸੀ ਲਹਿੰਦਾ। ਬੋਰਡ ਦੇ ਨਤੀਜਿਆਂ ਨਾਲ ਆਰਥਿਕ ਲਾਭ ਜੁੜੇ ਹੋਣ ਕਰਕੇ ਉਸ ਨੂੰ ਆਪਣੇ ਪੇਪਰ ਦਾ ਵੀ ਫ਼ਿਕਰ ਸੀ। ਪੇਪਰ ਚੰਗਾ ਹੋਣ ਤੇ ਸ਼ਾਮ ਨੂੰ ਉਸ ਨੇ ਸ਼ੁਕਰਾਨੇ ਵਜੋਂ ਨਿਗਰਾਨ ਅਮਲੇ ਲਈ ਸੇਵਾ ਪਾਣੀ ਦਾ ਪ੍ਰਬੰਧ ਕੀਤਾ। ਜਦ ਗਲਾਸ ਚੁੱਕਣ ਦੀ ਉਸ ਦੀ ਵਾਰੀ ਆਈ ਤਾਂ ਉਸ ਨੇ ਨਿਮਰਤਾ ਨਾਲ ਕਿਹਾ, "ਬਈ ਅੱਜ ਤਾਂ ਮੰਗਲਵਾਰ ਹੈ, ਪੀਰਾਂ ਦਾ ਦਿਨ। ਮੈਂ ਤਾਂ ਘਰ ਜਾ ਕੇ ਜੋਤਾਂ ਲਾਉਣੀਆਂ ਹਨ... ਅੱਜ ਮਾਫ਼ੀ ਦਿਓ...ਫਿਰ ਕਿਸੇ ਦਿਨ ਤੁਹਾਡੀ ਕੰਪਨੀ ਕਰਾਂਗਾ।" ਇਹ ਸੁਣ ਕੇ ਸਾਰੇ ਹੱਕੇ ਬੱਕੇ ਰਹਿ ਗਏ।

# ਤੁਸਾਂ ਪੁੱਛਿਆ ?

ਡਾ. ਬਲਵੰਤ ਸਿੰਘ ਸਿੱਧੂ

**? ਮਨੋਰੋਗ ਕਿਸ ਨੂੰ ਆਖਦੇ ਹਨ।**

**ਕੁਲਜੀਤ, ਸਿਰਸਾ**

➢ ਮਨੋਰੋਗ ਤੋਂ ਭਾਵ ਹੈ ਮਨ ਦੇ ਰੋਗ। ਇਨ੍ਹਾਂ ਨੂੰ ਮਾਨਸਿਕ ਰੋਗ ਵੀ ਕਹਿ ਸਕਦੇ ਹਾਂ। ਜਿਹੜੇ ਰੋਗ ਮੁੱਖ਼ ਤੌਰ ਤੇ ਮਨੁੱਖ਼ ਦੇ ਦਿਮਾਗੀ ਸੰਤੁਲਨ, ਸੁਭਾਅ ਜਾਂ ਵਿਵਹਾਰ ਤੇ ਮੰਦਾ ਅਸਰ ਪਾਉਂਦੇ ਹਨ, ਮਨੋਰੋਗ ਅਖਵਾਉਂਦੇ ਹਨ। ਆਮ ਤੌਰ ਤੇ ਇਹ ਰੋਗ ਮਨੁੱਖੀ ਭਾਵਨਾਵਾਂ, ਸੋਚ, ਵਿਵਹਾਰ ਤੇ ਸਮਾਜਿਕ ਸਬੰਧਾਂ ਤੇ ਵੀ ਬੁਰਾ ਅਸਰ ਪਾਉਂਦੇ ਹਨ। ਇਹ ਮਨੋਰੋਗੀ ਦੀ ਜ਼ਿੰਦਗੀ ਵਿੱਚ ਅਨੇਕਾਂ ਮੁਸ਼ਕਲਾਂ ਪੈਦਾ ਕਰਦੇ ਹਨ।

**? ਸਾਡੇ ਇੱਕ ਨਜ਼ਦੀਕੀ ਰਿਸ਼ਤੇਦਾਰ ਨੂੰ ਮਨੋਰੋਗ ਜਾਪਦਾ ਹੈ, ਉਸ ਨੂੰ ਕਿੱਥੇ ਵਿਖਾਉਣਾ ਚਾਹੀਦਾ ਹੈ।**

**ਰਮਨ, ਅਬੋਹਰ**

➢ ਮਨੋਰੋਗੀ ਨੂੰ ਆਪਣੇ ਕਿਸੇ ਨਜ਼ਦੀਕੀ ਰਿਸ਼ਤੇਦਾਰ (ਜੋ ਉਸਦੇ ਰੋਗ ਬਾਰੇ ਚੰਗੀ ਤਰ੍ਹਾਂ ਜਾਣਦਾ ਹੋਵੇ) ਨੂੰ ਨਾਲ ਲੈ ਕੇ ਕਿਸੇ ਮਨੋਰੋਗਾਂ ਦੇ ਮਾਹਰ ਡਾਕਟਰ ਨੂੰ ਵਿਖਾਉਣਾ ਚਾਹੀਦਾ ਹੈ। ਪੰਜਾਬ ਵਿੱਚ ਤਿੰਨ ਸਰਕਾਰੀ ਮੈਡੀਕਲ ਕਾਲਿਜ ਤੇ ਪੰਜ ਪ੍ਰਾਈਵੇਟ ਮੈਡੀਕਲ ਕਾਲਿਜ ਹਨ। ਇਨ੍ਹਾਂ ਸਾਰੇ ਹਸਪਤਾਲਾਂ ਵਿੱਚ ਮਨੋਰੋਗ ਵਿਭਾਗ ਹਨ। ਤੁਸੀਂ ਆਪਣੀ ਸਹੂਲਤ ਅਨੁਸਾਰ ਕਿਸੇ ਵੀ ਹਸਪਤਾਲ ਜਾ ਕੇ ਮਨੋਰੋਗ ਮਾਹਰ ਨੂੰ ਵਿਖਾ ਸਕਦੇ ਹੋ। ਇਨ੍ਹਾਂ ਅਦਾਰਿਆਂ ਦਾ ਵੇਰਵਾ ਇਸ ਪ੍ਰਕਾਰ ਹੈ :

1. ਸਰਕਾਰੀ ਮੈਡੀਕਲ ਕਾਲਿਜ ਪਟਿਆਲਾ ਦਾ ਰਾਜਿੰਦਰਾ ਹਸਪਤਾਲ।
2. ਸਰਕਾਰੀ ਮੈਡੀਕਲ ਕਾਲਿਜ ਅੰਮ੍ਰਿਤਸਰ ਦਾ ਗੁਰੂ ਨਾਨਕ ਹਸਪਤਾਲ।
3. ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਿਜ ਫ਼ਰੀਦਕੋਟ
4. ਕ੍ਰਿਸ਼ਚੀਅਨ ਮੈਡੀਕਲ ਕਾਲਿਜ (CMC) ਲੁਧਿਆਣਾ।
5. ਦਯਾਨੰਦ ਮੈਡੀਕਲ ਕਾਲਿਜ (DMC) ਲੁਧਿਆਣਾ।
6. ਗੁਰੂ ਰਾਮ ਦਾਸ ਮੈਡੀਕਲ ਕਾਲਿਜ ਅੰਮ੍ਰਿਤਸਰ ਦਾ ਹਸਪਤਾਲ।
7. ਆਦੇਸ਼ ਮੈਡੀਕਲ ਕਾਲਿਜ ਬਠਿੰਡਾ ਦਾ ਹਸਪਤਾਲ।
8. ਗਿਆਨ ਸਾਗਰ ਮੈਡੀਕਲ ਕਾਲਿਜ, ਬਨੂੜ (ਪਟਿਆਲਾ)।
9. ਡਾ.ਵਿੱਦਿਆ ਸਾਗਰ ਸਰਕਾਰੀ ਮੈਂਟਲ ਹਸਪਤਾਲ, ਅੰਮ੍ਰਿਤਸਰ।

**? ਆਮ ਆਦਮੀ ਨੂੰ ਕਿਸ ਤਰ੍ਹਾਂ ਪਤਾ ਲੱਗੇਗਾ ਕਿ ਕਿਸੇ ਨੂੰ ਮਨੋਰੋਗ ਹੈ। ਉਸ ਦੇ ਕੀ ਲੱਛਣ ਹੋਣਗੇ।**

**ਪਰਮਿੰਦਰ, ਮੋਹਾਲੀ**

➢ ਸਭ ਤੋਂ ਪਹਿਲਾਂ ਇਹ ਗੱਲ ਸਮਝ ਲੈਣੀ ਬਹੁਤ ਜਰੂਰੀ ਹੈ ਕਿ ਕੋਈ ਇੱਕ ਅੱਧ ਲੱਛਣ ਕਦੇ ਕਦਾਈਂ ਥੋੜ੍ਹੇ ਸਮੇਂ ਲਈ ਕਿਸੇ ਵੀ ਸਿਹਤਮੰਦ ਵਿਅਕਤੀ ਵਿੱਚ ਵੀ ਆ ਸਕਦਾ ਹੈ। ਜੇ ਉਸ ਕਾਰਣ ਕੰਮ ਕਾਜ ਵਿੱਚ ਵਿਘਨ ਨਹੀਂ ਪੈਂਦਾ ਤਾਂ ਕੋਈ ਖ਼ਾਸ ਗੱਲ ਨਹੀਂ ਪਰ ਨਿਮਨ ਲਿਖ਼ਤ ਗੱਲਾਂ ਦਾ ਧਿਆਨ ਜਰੂਰੀ ਹੈ :

* ਜੇਕਰ ਕੋਈ ਲੱਛਣ ਲਗਾਤਾਰ ਜਾਂ ਲੰਮੇ ਸਮੇਂ ਲਈ ਜਾਰੀ ਰਹਿੰਦਾ ਹੈ ਤਾਂ ਇਸ ਵੱਲ ਧਿਆਨ ਦੇਣਾ ਚਾਹੀਂਦਾ ਹੈ।
* ਜੇਕਰ ਕਿਸੇ ਲੱਛਣ ਕਾਰਣ ਉਸ ਵਿਅਕਤੀ ਦੇ ਕੰਮ ਕਾਰ ਵਿੱਚ ਵਿਘਨ ਪਵੇ ਤਾਂ ਧਿਆਨ ਦਿਓ।
* ਜੇਕਰ ਕੋਈ ਲੱਛਣ ਵਿਅਕਤੀ ਦੇ ਸਮਾਜਿਕ ਸਬੰਧਾਂ ਜਾਂ ਰਿਸ਼ਤਿਆਂ ਵਿੱਚ ਰੁਕਾਵਟਾਂ ਖੜ੍ਹੀਆਂ ਕਰੇ ਤਾਂ ਅਹਿਮ ਗੱਲ ਹੈ।
* ਜੇਕਰ ਕਿਸੇ ਲੱਛਣ ਕਾਰਣ ਉਸ ਵਿਅਕਤੀ ਦੇ ਨਾਲ ਹੋਰਨਾਂ ਵਿਅਕਤੀਆਂ ਨੂੰ ਵੀ ਪ੍ਰੇਸ਼ਾਨੀ ਹੋਵੇ ਤਾਂ ਤੁਰੰਤ ਧਿਆਨ ਦਿਓ।

ਮਨੋਰੋਗਾਂ ਦੇ ਆਮ ਤੌਰ ਤੇ ਇਹ ਲੱਛਣ ਹੁੰਦੇ ਹਨ :

* ਲਗਾਤਾਰ ਕਾਫ਼ੀ ਦਿਨ ਨੀਂਦ ਨਾ ਆਉਣਾ ਤੇ ਪ੍ਰੇਸ਼ਾਨੀ ਹੋਣਾ।
* ਲਗਾਤਾਰ ਬਿਨਾ ਕਾਰਣ ਦਿਨ ਰਾਤ ਬਹੁਤ ਜ਼ਿਆਦਾ ਨੀਂਦ ਆਈ ਜਾਣਾ।
* ਮਨ ਹਰ ਵਕਤ ਉਦਾਸ ਰਹਿਣਾ ਤੇ ਕਿਤੇ ਵੀ ਦਿਲ ਨਾ ਲੱਗਣਾ।
* ਖ਼ੁਦਕੁਸ਼ੀ ਕਰਨ ਜਾਂ ਮਰਨ ਨੂੰ ਦਿਲ ਕਰਨਾ।
* ਮਨ ਵਿੱਚ ਲਗਾਤਾਰ ਅਸਧਾਰਣ ਤਰ੍ਹਾਂ ਦੇ ਵਹਿਮ (Delusions) ਉੱਠਦੇ ਰਹਿਣਾ। ਜਿਵੇਂ ਕਿ ਬਿਨਾ ਕਿਸੇ ਕਾਰਣ ਲੱਗਣਾ ਕਿ ਉਸ ਦੇ ਖਿਲਾਫ਼ ਜਾਸੂਸੀ ਹੋ ਰਹੀ ਹੈ, ਉਸ ਬਾਰੇ ਅਖ਼ਬਾਰਾਂ ਵਿੱਚ ਖ਼ਬਰਾਂ ਛਪ ਰਹੀਆਂ ਹਨ। ਸਭ ਲੋਕ ਉਸ ਦੀਆਂ ਹੀ ਗੱਲਾਂ ਕਰਦੇ ਹਨ ਜਾਂ ਉਸ ਨੂੰ ਦੇਖ ਕੇ ਲੋਕ ਅਜੀਬ ਤਰ੍ਹਾਂ ਦੀਆਂ ਹਰਕਤਾਂ ਤੇ ਇਸ਼ਾਰੇ ਕਰਦੇ ਹਨ ਆਦਿ। ਬਿਨਾ ਕਾਰਣ ਡਰ ਲੱਗਣਾ ਕਿ ਕੋਈ ਉਸ ਨੂੰ ਮਾਰ ਦੇਵੇਗਾ।
* ਲਗਾਤਾਰ ਅਜਿਹੀਆਂ ਆਵਾਜ਼ਾਂ ਸੁਣਨੀਆਂ ਜੋ ਕਿਸੇ ਹੋਰ ਨੂੰ ਨਾ ਸੁਣਦੀਆਂ ਹੋਣ।
* ਆਪਣੇ ਆਪ ਨਾਲ ਲਗਾਤਾਰ ਗੱਲਾਂ ਕਰਦੇ ਰਹਿਣਾ।
* ਬਿਨਾ ਕਾਰਣ ਤੋਂ ਹੱਸਣਾ ਜਾਂ ਰੋਣਾ।
* ਅਸਧਾਰਣ ਕਿਸਮ ਦੇ ਕੋਈ ਵੀ ਵਹਿਮ ਜਾਂ ਡਰ ਜੋ ਆਮ ਲੋਕਾਂ ਵਿੱਚ ਪ੍ਰਚੱਲਿਤ ਨਾ ਹੋਣ ਨੂੰ ਪਾਲਣਾ।
* ਸਫ਼ਾਈ ਜਾਂ ਨਹਾਉਣ ਧੋਣ ਦਾ ਬਿਲਕੁਲ ਖ਼ਿਆਲ ਨਾ ਰੱਖਣਾ।
* ਵਿਵਹਾਰ ਵਿੱਚ ਕੋਈ ਅਜਿਹੀ ਤਬਦੀਲੀ ਜਿਹੜੀ ਕੰਮ ਕਾਰ ਤੇ ਸਮਾਜਿਕ ਸਬੰਧਾਂ ਵਿੱਚ ਵਿਘਨ ਪਾਵੇ।



* ਲਗਾਤਾਰ ਬਹੁਤ ਜ਼ਿਆਦਾ ਗੁੱਸਾ ਚੜ੍ਹਨਾ ਤੇ ਗੁੱਸੇ 'ਚ ਭੰਨ ਤੋੜ ਕਰਨੀ ਜਾਂ ਲੜਾਈ ਕਰਨੀ।
* ਵਿਵਹਾਰ ਵਿੱਚ ਅਸਧਾਰਣ ਤੇਜ਼ੀ ਆਉਣਾ ਤੇ ਨੁਕਸਾਨ ਵਾਲਾ ਕੰਮ ਕਰਕੇ ਵੀ ਪ੍ਰਵਾਹ ਨਾ ਕਰਨੀ।
* ਕੋਈ ਸਰੀਰਕ ਨੁਕਸ ਨਾ ਹੋਣ ਤੇ ਵੀ ਸੈਕਸ ਸਬੰਧੀ ਸਮੱਸਿਆ ਹੋਣਾ।
* ਬਿਨਾ ਲੋੜ ਤੋਂ ਵਾਰ-ਵਾਰ ਬਹੁਤ ਜ਼ਿਆਦਾ ਸਮਾਂ ਹੱਥ ਧੋਂਦੇ ਰਹਿਣਾ, ਨਹਾਉਂਦੇ ਰਹਿਣਾ, ਕੱਪੜੇ ਧੋਂਦੇ ਰਹਿਣਾ, ਬੁਰਸ਼ ਕਰਦੇ ਰਹਿਣਾ ਜਾਂ ਫਿਰ ਘਰ ਦਾ ਕੋਈ ਹੋਰ ਸਮਾਨ ਆਦਿ ਧੋਂਦੇ ਰਹਿਣਾ ਤੇ ਘਰ ਦਿਆਂ ਦੇ ਰੋਕਣ ਤੇ ਵੀ ਨਾ ਰੁਕਣਾ।
* ਬਿਨਾ ਕਿਸੇ ਸਰੀਰਕ ਨੁਕਸ ਦੇ ਸਿਰ ਦਰਦ ਰਹਿਣਾ, ਪ੍ਰੇਸ਼ਾਨ ਰਹਿਣਾ ਤੇ ਕੰਮ ਕਾਰ ਵਿੱਚ ਵਿਘਨ ਪੈਣਾ।
* ਸ਼ਰਾਬ ਦੀ ਬਹੁਤ ਜ਼ਿਆਦਾ ਵਰਤੋਂ ਤੇ ਹੋਰ ਨਸ਼ੇ ਅਫ਼ੀਮ, ਭੁੱਕੀ, ਭੰਗ, ਗੋਲੀਆਂ, ਕੈਪਸੂਲ, ਟੀਕਿਆਂ ਆਦਿ ਦੀ ਵਰਤੋਂ ਕਰਨਾ।
* ਭੂਤ-ਪ੍ਰੇਤ ਆਦਿ ਦਿਸਣੇ ਜਾਂ 'ਓਪਰੀ ਕਸਰ' ਹੋਣਾ ਆਦਿ ਵੀ ਮਨੋਰੋਗਾਂ ਦੇ ਹੀ ਲੱਛਣ ਹਨ।

? ਸਾਡੇ ਲੜਕੇ ਨੂੰ ਦਿਮਾਗ਼ੀ ਬਿਮਾਰੀ ਹੈ ਪਰ ਉਹ ਨਾ ਤਾਂ ਮੰਨਦਾ ਹੈ ਕਿ ਉਹ ਬਿਮਾਰ ਹੈ ਤੇ ਨਾ ਹੀ ਦਵਾਈ ਖਾਂਦਾ ਹੈ। ਸਾਨੂੰ ਕੀ ਕਰਨਾ ਚਾਹੀਦਾ ਹੈ।

**ਵਿਜੈ, ਜਲੰਧਰ**

➢ ਕਾਫ਼ੀ ਸਾਰੇ ਮਨੋਰੋਗੀਆਂ ਨੂੰ ਆਪਣੀ ਬਿਮਾਰੀ ਬਾਰੇ ਪਤਾ ਨਹੀਂ ਲਗਦਾ। ਉਹ ਬਿਲਕੁਲ ਵੀ ਮਹਿਸੂਸ ਨਹੀਂ ਕਰਦੇ ਕਿ ਉਹ ਬਿਮਾਰ ਹਨ ਜਾਂ ਉਨ੍ਹਾਂ ਨੂੰ ਇਲਾਜ ਦੀ ਲੋੜ ਹੈ। ਇਹ ਗੱਲ ਉਹ ਜਾਣ ਬੁੱਝ ਕੇ ਨਹੀਂ ਕਰਦੇ ਸਗੋਂ ਇਹ ਵੀ ਹੋਰਨਾਂ ਲੱਛਣਾਂ ਦੇ ਨਾਲ-ਨਾਲ ਮਨੋਰੋਗ ਦਾ ਹੀ ਲੱਛਣ ਹੈ। ਤੁਹਾਡੇ ਲੜਕੇ ਨੂੰ ਇਲਾਜ ਦੀ ਲੋੜ ਹੈ। ਜੇ ਕਿਸੇ ਤਰੀਕੇ ਨਾਲ ਉਸ ਨੂੰ ਕਿਸੇ ਮਨੋਰੋਗ ਮਾਹਰ ਡਾਕਟਰ ਕੋਲ ਲਿਜਾਇਆ ਜਾ ਸਕਦਾ ਹੈ ਤਾਂ ਬਹੁਤ ਚੰਗੀ ਗੱਲ ਹੈ ਨਹੀਂ ਤਾਂ ਤੁਸੀਂ ਆਪ ਡਾਕਟਰ ਕੋਲ ਜਾ ਕੇ ਉਸ ਦੀ ਬਿਮਾਰੀ ਬਾਰੇ ਦੱਸ ਕੇ ਸਲਾਹ ਲੈ ਸਕਦੇ ਹੋ। ਉਸ ਦੀ ਬਿਮਾਰੀ ਦੇ ਲੱਛਣਾਂ ਬਾਰੇ ਜਾਣਕਾਰੀ ਲੈਣ ਉਪਰੰਤ ਡਾਕਟਰ ਤੁਹਾਨੂੰ ਕੋਈ ਟੀਕਾ ਜਾਂ ਹੋਰ ਦਵਾਈ ਸਬੰਧੀ ਸੁਝਾਅ ਦੇ ਸਕਦਾ ਹੈ। ਡਾਕਟਰੀ ਸੁਝਾਅ ਅਨੁਸਾਰ ਲੋੜ ਪੈਣ ਤੇ ਜਬਰਦਸਤੀ ਟੀਕਾ ਲਗਵਾਇਆ ਜਾ ਸਕਦਾ ਹੈ ਜਾਂ ਫਿਰ ਖ਼ਾਣੇ ਵਿੱਚ ਮਿਲਾ ਕੇ ਦਵਾਈ ਦਿੱਤੀ ਜਾ ਸਕਦੀ ਹੈ ਪਰ ਇਹ ਸਭ ਕੁਝ ਕਿਸੇ ਮਨੋਰੋਗ ਮਾਹਰ ਡਾਕਟਰ ਦੀ ਸਲਾਹ ਜਾਂ ਨਿਗਰਾਨੀ ਹੇਠ ਹੀ ਹੋਣਾ ਚਾਹੀਦਾ ਹੈ। ਬਹੁਤ ਜ਼ਿਆਦਾ ਭੜਕੇ ਹੋਏ ਮਰੀਜ਼ ਨੂੰ ਜਬਰਦਸਤੀ ਵੀ ਡਾਕਟਰ ਕੋਲ ਲਿਜਾਇਆ ਜਾ ਸਕਦਾ ਹੈ।

? ਕਿਸੇ ਵੀ ਮਨੋਰੋਗੀ ਨੂੰ ਹਸਪਤਾਲ ਵਿੱਚ ਦਾਖ਼ਲ ਕਰਵਾਉਣ ਦਾ ਕੀ ਢੰਗ ਤਰੀਕਾ ਹੈ।

**ਰਣਦੀਪ ਵਿੱਕੀ, ਸੰਗਤ ਪੁਰਾ**

➢ ਸਭ ਤੋਂ ਪਹਿਲਾਂ ਇਹ ਗੱਲ ਜਾਣ ਲੈਣੀ ਬਹੁਤ ਜਰੂਰੀ ਹੈ ਕਿ ਕਿਸੇ ਵੀ ਮਰੀਜ਼ ਨੂੰ ਹਸਪਤਾਲ ਵਿੱਚ ਦਾਖ਼ਲ ਕਰਵਾਉਣ ਦਾ ਫੈਸਲਾ ਸਬੰਧਤ ਡਾਕਟਰ ਤੇ ਮਰੀਜ ਦੇ ਘਰ ਦੇ ਜ਼ਿੰਮੇਵਾਰ ਮੈਂਬਰਾਂ ਦੀ ਸਲਾਹ ਤੇ ਰਜ਼ਾਮੰਦੀ ਨਾਲ ਹੀ ਹੋ ਸਕਦਾ ਹੈ। ਕਈ ਵਾਰ ਲੋਕ ਮਨੋਰੋਗੀ ਨੂੰ ਜਬਰਦਸਤੀ ਹਸਪਤਾਲ ਵਿੱਚ ਦਾਖ਼ਲ ਕਰਵਾਉਣ ਦੀ ਜ਼ਿਦ ਕਰਦੇ ਹਨ ਪਰ ਹੋ ਸਕਦਾ ਹੈ ਕਿ ਡਾਕਟਰ ਨੂੰ ਮਰੀਜ਼ ਦਾਖ਼ਲ ਕਰਨ ਦੀ ਲੋੜ ਨਾ ਲੱਗੇ ਤੇ ਉਹ ਨਾਂਹ ਕਰ ਦੇਵੇ ਜਾਂ ਇਸ ਦੇ ਉਲਟ ਕਈ ਵਾਰ ਇਲਾਜ ਕਰਨ ਵਾਲਾ ਡਾਕਟਰ ਮਰੀਜ਼ ਨੂੰ ਦਾਖ਼ਲ ਕਰਨ ਦੀ ਸਲਾਹ ਦੇਵੇ ਪਰ ਉਸ ਦੇ ਵਾਰਸ ਡਾਕਟਰ ਦਾ ਕਹਿਣਾ ਨਾ ਮੰਨਣ। ਅੱਜ ਕੱਲ੍ਹ ਸਾਰੇ ਵੱਡੇ ਹਸਪਤਾਲਾਂ ਵਿੱਚ ਖੁੱਲ੍ਹੇ ਮਨੋਰੋਗ ਵਾਰਡ ਹਨ ਜਿਨ੍ਹਾਂ ਵਿੱਚ ਡਾਕਟਰ ਦੀ ਸਲਾਹ ਨਾਲ ਮਨੋਰੋਗੀ ਨੂੰ ਲੋੜ ਮੁਤਾਬਿਕ ਕੁਝ ਦਿਨਾਂ ਲਈ ਦਾਖ਼ਲ ਕਰਵਾਇਆ ਜਾ ਸਕਦਾ ਹੈ।

*** ਐਸੋਸੀਏਟ ਪ੍ਰੋਫ਼ੈਸਰ, ਸਾਇਕੈਟਰੀ ਵਿਭਾਗ**
**ਰਾਜਿੰਦਰਾ ਹਸਪਤਾਲ, ਪਟਿਆਲਾ**

**ਸੂਚਨਾ**

ਇਸ ਨਵੇਂ ਕਾਲਮ ਲਈ ਪਾਠਕ ਆਪਣੇ ਸਵਾਲ ਮੁੱਖ ਦਫ਼ਤਰ ਬਰਨਾਲਾ ਦੇ ਪਤੇ ਤੇ ਮੈਗਜ਼ੀਨ ਛਪਣ ਤੋਂ ਦੋ ਹਫ਼ਤਿਆਂ ਦੇ ਅੰਦਰ-ਅੰਦਰ ਭੇਜ ਸਕਦੇ ਹਨ।

**ਬੋਲੀਆਂ**

* ਅਸੀਂ ਮਰ ਕੇ ਬਣਾਂਗੇ ਸਵਰਗਵਾਸੀ,
ਨਰਕਾਂ ਦੀ ਜੂਨ ਭੋਗ ਕੇ।

* ਬਾਬਾ ਸੋਨੇ ਦੀ ਪਾਲਕੀ ਵਾਲਿਆ
ਲੋਹਾ ਸਾਨੂੰ ਲੱਕੋਂ ਲੈ ਗਿਆ

* ਛੋਟੋ ਗੱਡੀ ਪਿੱਛੇ ਲਾ ਕੇ ਸ਼ਹੀਦਾਂ ਦੀ
ਮੱਸਿਆ ਨਹਾਉਣ ਚੱਲ ਪਏ

* ਬਾਬਾ ਜਹਾਜ਼ ਤੇ ਤਰੀਕਾਂ ਭੁਗਤੇ
ਨਾਮ ਦਾ ਜਹਾਜ਼ ਛੱਡ ਕੇ

* ਸਾਨੂੰ ਆਖਦੇ ਨੇ ਰਾਮ ਨਾਮ ਲੁੱਟ ਲਓ
ਆਪ ਬਾਬੇ ਮੌਜਾਂ ਮਾਣਦੇ

* ਰੋਟੀ-ਬੇਟੀ ਦੀ ਸਾਂਝ ਤੋਂ ਸੱਖਣਾ
ਜੁਗੋ-ਜੁਗ ਜੀਵੇ ਖਾਲਸਾ

**ਜਗਸੀਰ ਜੀਦਾ**

ਗਿਆਨ ਦਾ ਇੱਕੋ ਇੱਕ ਸਰੋਤ ਤਜ਼ਰਬਾ ਹੈ। ਮਨੁੱਖਤਾ ਦੀਆਂ ਉੱਨਤ ਪੁਲਾਘਾਂ ਦਾ ਜਿੰਨਾ ਜਿਆਦਾ ਵਿਕਾਸ ਹੋਵੇਗਾ ਓਨੀ ਹੀ ਇਹ ਗੱਲ ਪੱਕੀ ਹੋਵੇਗੀ ਕਿ ਅਸਲੀ ਮਜ਼ਹਬ ਹੀ ਕੱਟੜਤਾ ਦਾ ਰਸਤਾ ਅੰਨ੍ਹੇ ਵਿਸ਼ਵਾਸ ਵਿੱਚ ਨਹੀਂ ਹੈ। ਸਗੋਂ ਤਰਕਸ਼ੀਲ ਗਿਆਨ ਦੇ ਅਧਾਰ 'ਤੇ ਘਲਣਾ ਕਰਨ ਵਿੱਚ ਹੈ। ...ਆਈਨਸਟਾਈਨ

# ਫ਼ਾਜ਼ਿਲਕਾ ਘਟਨਾ ਤੇ ਕਨਵੈਨਸ਼ਨ

ਬਲਵੀਰ ਚੰਦ ਲੌਂਗੋਵਾਲ

ਫ਼ਾਜ਼ਿਲਕਾ ਸ਼ਹਿਰ ਦੇ ਕੁਝ ਮੌਕਾਪ੍ਰਸਤ ਤੇ ਫ਼ਿਰਕਾ ਪ੍ਰਸਤ ਵਿਅਕਤੀਆਂ ਨੇ ਇਹ ਪ੍ਰਚਾਰ ਕੀਤਾ "ਤਰਕਸ਼ੀਲਾਂ ਦੀ ਕਿਤਾਬ ਦੇਵ, ਦੈਂਤ ਤੇ ਰੂਹਾਂ ਵਿੱਚ ਦੇਵੀ-ਦੇਵਤਿਆਂ ਬਾਰੇ ਅਪਮਾਨਜਨਕ ਟਿੱਪਣੀਆਂ ਹਨ।" ਇਸ 'ਚੋਂ ਇੱਕ ਪਾਠ ਦੀ ਫੋਟੋ-ਸਟੇਟ ਕਰਵਾਕੇ ਵੰਡੀ ਵੀ ਗਈ। ਦੇਵੀ-ਦੇਵਤਿਆਂ ਦੇ ਅਪਮਾਨ ਦੇ ਨਾਂ ਹੇਠ ਫਾਜ਼ਿਲਕਾ ਸ਼ਹਿਰ 'ਚ ਫਿਰਕੂ ਜਨੂੰਨ ਪੈਦਾ ਕਰਨ ਦੇ ਯਤਨ ਆਰੰਭ ਦਿੱਤੇ। ਤਿੰਨ ਵਾਰ ਫਾਜ਼ਿਲਕਾ ਦੀਆਂ ਦੁਕਾਨਾਂ ਬੰਦ ਕਰਾਈਆਂ, ਇੱਕ ਵਾਰੀ ਗੱਡੀ ਅਤੇ ਬੱਸਾਂ ਦੀ ਆਵਾਜਾਈ ਵੀ ਰੋਕੀ, ਨੰਗੀਆਂ ਤਲਵਾਰਾਂ ਲੈ ਕੇ ਜਲੂਸ ਕੱਢੇ, ਸਾਡੇ ਸਰਗਰਮ ਵਰਕਰ ਦੀ ਭਰੇ ਬਾਜ਼ਾਰ ਕੁੱਟ ਮਾਰ ਕੀਤੀ ਤੇ ਇੱਕ ਮੈਂਬਰ ਦੀ ਗੈਰ-ਹਾਜ਼ਰੀ 'ਚ ਉਸ ਦੇ ਘਰ ਜਾ ਕੇ ਉਸ ਦੀ ਪਤਨੀ ਨਾਲ ਬਦਤਮੀਜ਼ੀ ਨਾਲ ਪੇਸ਼ ਆਏ ਅਤੇ ਧਮਕਾਇਆ, ਤਰਕਸ਼ੀਲ ਸਾਹਿਤ ਵੇਚਣ ਵਾਲੀਆਂ ਦੁਕਾਨਾਂ ਫੂਕ ਦੇਣ ਦੀਆਂ ਧਮਕੀਆਂ ਦਿੱਤੀਆਂ ਅਤੇ ਤਰਕਸ਼ੀਲਾਂ ਦੇ ਦਫਤਰਾਂ 'ਤੇ ਹਮਲੇ ਕਰਨ ਦੇ ਐਲਾਨ ਵੀ ਕੀਤੇ। ਫਾਜ਼ਿਲਕਾ ਦੇ ਭਾਜਪਾ ਵਿਧਾਇਕ ਸੁਰਜੀਤ ਜਿਆਣੀ ਨੇ 20 ਮਾਰਚ ਨੂੰ ਵਿਧਾਨ ਸਭਾ ਵਿੱਚ ਤਰਕਸ਼ੀਲ ਸਾਹਿਤ 'ਤੇ ਪਾਬੰਦੀ ਲਾਉਣ ਤੇ ਲੇਖਕਾਂ/ਪ੍ਰਕਾਸ਼ਕਾਂ 'ਤੇ ਮੁਕੱਦਮੇ ਦਰਜ ਕਰਨ ਦੀ ਮੰਗ ਕੀਤੀ। ਅਕਾਲੀ-ਭਾਜਪਾ ਸਰਕਾਰ ਦੇ ਮੁਖੀ ਪ੍ਰਕਾਸ਼ ਸਿੰਘ ਬਾਦਲ ਨੇ ਵੀ ਅਜਿਹਾ ਕਰਨ ਦਾ ਬਿਆਨ ਵੀ ਦੇ ਦਿੱਤਾ।

ਹੋਇਆ ਕੀ? ਹੋਇਆ ਇਹ ਕਿ ਫਾਜ਼ਿਲਕਾ ਸ਼ਹਿਰ 'ਚ ਅੰਸ਼ੁਲ ਨਾਗਪਾਲ ਨਾਮੀ ਜੋਤਸ਼ੀ ਨਗ ਵਗੈਰਾ ਵੇਚਣ ਦੇ ਧੰਦੇ ਰਾਹੀਂ ਮੋਟੀ ਕਮਾਈ ਕਰ ਰਿਹਾ ਹੈ। ਉਸ ਨੇ ਅਖਬਾਰਾਂ 'ਚ ਇਸ਼ਤਿਹਾਰ ਛਪਵਾ ਕੇ ਸਾਨੂੰ ਚੈਲਿੰਜ ਕੀਤਾ ਕਿ ਜੋਤਿਸ਼ ਨੂੰ ਝੂਠ ਸਿੱਧ ਕਰਕੇ ਦਿਖਾਓ। ਸਾਡੇ ਵਰਕਰਾਂ ਨੇ ਇਸ ਨਾਲ ਆਨੰਦ ਪੈਲੇਸ 'ਚ ਗੱਲਬਾਤ ਕੀਤੀ। ਗੱਲਬਾਤ ਦੌਰਾਨ, ਅੰਸ਼ੁਲ ਨਾਗਪਾਲ ਜੋਤਿਸ਼ ਨੂੰ ਵਿਗਿਆਨਕ ਸਿੱਧ ਕਰਨ ਤੋਂ ਭੱਜ ਨਿਕਲਿਆ। ਇਸ ਦੀ ਵੀਡੀਓ ਤਿਆਰ ਹੈ ਜੋ ਸਾਡੇ ਕੋਲ ਹੈ। (ਅੰਸ਼ੁਲ ਦੇ ਜੋਤਿਸ਼ ਦੀ ਕਮਾਲ ਦੇਖੋ ਕਿ ਉਹ ਆਪਣੇ ਜੋਤਿਸ਼ ਰਾਹੀਂ ਇਹ ਵੀ ਨਾ ਜਾਣ ਸਕਿਆ ਉਸ ਦੀ ਵੀਡੀਓ ਤਿਆਰ ਕੀਤੀ ਜਾਵੇਗੀ !)। ਉਸ ਨੂੰ ਧੁੜਕੂ ਲੱਗ ਗਿਆ ਕਿ ਜੇਕਰ ਤਰਕਸ਼ੀਲਾਂ ਨੇ ਲੋਕਾਂ ਨੂੰ ਇਹ ਵੀਡੀਓ ਦਿਖਾ ਦਿੱਤੀ ਤਾਂ ਉਸ ਦੀ ਪੋਲ ਖੁੱਲ੍ਹ ਜਾਵੇਗੀ ਅਤੇ ਉਸਦਾ ਧੰਦਾ ਚੌਪਟ ਹੋ ਜਾਵੇਗਾ। ਫਿਰ ਉਸਨੇ ਬਚਣ ਦੇ ਉਪਰਾਲੇ ਸ਼ੁਰੂ ਕੀਤੇ। ਅੰਸ਼ੁਲ ਅਤੇ ਇਸ ਦਾ ਜੋਤਿਸ਼-ਗੁਰੂ ਮਿਲਖ ਰਾਜ ਬਾਘਲਾ, ਜੋ ਸਹਿਕਾਰੀ ਬੈਂਕ 'ਚ ਸਰਕਾਰੀ ਮੁਲਾਜ਼ਮ ਹੈ, ਦੋਹਾਂ ਨੇ ਇਹ ਸਾਰਾ ਮਸਲਾ ਚੁੱਕਿਆ। ਫਿਰ ਇਨ੍ਹਾਂ ਨੇ ਰਲਕੇ ਜੋਤਿਸ਼ੀ ਦੇ ਇਸ ਮਸਲੇ ਨੂੰ ਫਿਰਕੂ ਅਜੰਡੇ 'ਚ ਬਦਲ ਦਿੱਤਾ।

ਜਦੋਂ ਇਹ ਫਿਰਕੂ ਸੰਗਠਨ ਇਹ ਸਾਰਾ ਕੁੱਝ ਕਰ ਰਹੇ ਸਨ ਤਾਂ ਅਸੀਂ ਦੂਸਰੀਆਂ ਭਰਾਤਰੀ ਜਥੇਬੰਦੀਆਂ ਨੂੰ ਨਾਲ ਲੈ ਕੇ ਉਪ-ਮੰਡਲ ਮੈਜਿਸਟਰੇਟ, ਫਾਜ਼ਿਲਕਾ, ਨੂੰ ਮਿਲ ਕੇ ਇਨ੍ਹਾਂ ਖਿਲਾਫ ਬਣਦੀ ਕਾਨੂੰਨੀ ਕਾਰਵਾਈ ਕਰਨ ਦੀ ਬੇਨਤੀ ਕੀਤੀ। ਉਨ੍ਹਾਂ ਨੇ ਸਾਨੂੰ ਪੂਰਾ ਭਰੋਸਾ ਦਿੱਤਾ ਕਿ ਕਿਸੇ ਨੂੰ ਕਾਨੂੰਨ ਨੂੰ ਹੱਥ ਵਿੱਚ ਨਹੀਂ ਲੈਣ ਦਿੱਤਾ ਜਾਵੇਗਾ। ਸਾਡੀ ਦਰਖਾਸਤ ਉਪ-ਪੁਲਿਸ ਕਪਤਾਨ, ਫਾਜ਼ਿਲਕਾ, ਕੋਲ ਭੇਜ ਦਿੱਤੀ। ਪਰ ਹੈਰਾਨਗੀ ਦੀ ਗੱਲ ਇਹ ਹੋਈ ਕਿ ਦੂਸਰੇ ਹੀ ਦਿਨ ਇਨ੍ਹਾਂ ਫਿਰਕੂ ਸੰਗਠਨਾਂ ਨੇ ਫਿਰ ਬਾਜ਼ਾਰ ਬੰਦ ਕਰਵਾਇਆ ਅਤੇ ਗੱਡੀ ਰੋਕੀ, ਬੱਸਾਂ ਰੋਕੀਆਂ, ਨੰਗੀਆਂ ਤਲਵਾਰਾਂ ਲੈ ਕੇ ਜਲੂਸ ਕੱਢਿਆ। ਉਨ੍ਹਾਂ ਦੇ ਨਾਲ ਨਾਲ ਦੋ-ਚਾਰ ਡੰਡਿਆਂ ਵਾਲੇ ਪੁਲਿਸ ਕਰਮਚਾਰੀ ਚੱਲ ਰਹੇ ਸਨ। ਉਨ੍ਹਾਂ ਨੂੰ ਤਾਂ ਰੋਕਿਆ ਹੀ ਨਹੀਂ ਸੀ ਜਾ ਰਿਹਾ। ਇਉਂ ਲਗਦਾ ਸੀ ਕਿ ਜੇਕਰ ਜਨਤਾ ਦੇ ਕਿਸੇ ਵਿਅਕਤੀ ਨੇ ਉਨ੍ਹਾਂ ਨੂੰ ਅਜਿਹੀ ਦਹਿਸ਼ਤ ਪਾਉਣ ਤੋਂ ਰੋਕਿਆ ਤਾਂ ਉਹ ਉਸਨੂੰ ਹੀ ਰੋਕਣਗੇ, ਭਾਵ ਫ਼ਿਰਕੂਆਂ ਦੀ ਸੁਰੱਖਿਆ ਕਰਨਗੇ।

### ਕਨਵੈਨਸ਼ਨ ਦੀਆਂ ਝਲਕੀਆਂ

➢ 7 ਅਪ੍ਰੈਲ 08 ਨੂੰ ਸਮੁੱਚੇ ਪੰਜਾਬ 'ਚੋਂ ਤਰਕਸ਼ੀਲਾਂ ਦੇ ਕਾਫ਼ਲੇ ਫਿਰੋਜ਼ਪੁਰ ਪਹੁੰਚਣੇ ਸ਼ੁਰੂ ਹੋ ਗਏ ਸਨ।

➢ ਪ੍ਰਸ਼ਾਸ਼ਨ ਤਰਕਸ਼ੀਲਾਂ ਦੀ ਕਨਵੈਨਸ਼ਨ ਫ਼ਲਾਪ ਕਰਨ ਤੇ ਉਤਾਰੂ ਸੀ, ਜਿਸ ਦੇ ਚਲਦਿਆਂ ਪੁਲਿਸ ਫ਼ੋਰਸ ਨੇ ਤਰਕਸ਼ੀਲ ਤੇ ਇਨਕਲਾਬੀ ਜਮਹੂਰੀ ਜਥੇਬੰਦੀਆਂ ਦੇ ਕਾਫ਼ਲਿਆਂ ਨੂੰ ਸ਼ਹਿਰ ਤੋਂ ਬਾਹਰ ਵਾਰ ਹੀ ਰੋਕਣਾ ਸ਼ੁਰੂ ਕਰ ਦਿੱਤਾ।

➢ ਜਿਵੇਂ-ਜਿਵੇਂ ਕਾਫ਼ਲੇ ਜੁੜਦੇ ਗਏ, ਪੁਲਿਸ ਫ਼ੋਰਸ ਤੇ ਪ੍ਰਸ਼ਾਸ਼ਨ ਲਈ ਫ਼ਿਕਰਮੰਦੀ ਵਧਣ ਲੱਗੀ। ਇਸੇ ਦੌਰਾਨ ਹਜ਼ਾਰਾਂ ਦੀ ਗਿਣਤੀ 'ਚ ਜੁੜੇ ਲੋਕਾਂ ਨੇ ਨਾਅਰੇ ਮਾਰਦਿਆਂ ਡੀ.ਸੀ.ਦਫ਼ਤਰ ਵੱਲ ਕੂਚ ਕੀਤਾ ਤੇ ਫ਼ਿਰ ਰੋਕਣ ਲਈ ਲਗਾਏ ਗਏ ਪੁਲਿਸ ਦੇ ਬੈਰੀਕੇਡ ਕਿਸੇ ਕੰਮ ਨਾ ਆਏ।

➢ ਬਾਅਦ ਦੁਪਹਿਰ ਡੀ.ਸੀ. ਦਫ਼ਤਰ ਦੇ ਸਾਹਮਣੇ ਵਿਚਾਰਾਂ ਦੀ ਆਜ਼ਾਦੀ ਤੇ ਹਮਲੇ ਅਤੇ ਤਰਕਸ਼ੀਲ ਪੁਸਤਕਾਂ ਤੇ ਪਾਬੰਦੀ ਖ਼ਿਲਾਫ਼ ਹਜ਼ਾਰਾਂ ਦੀ ਗਿਣਤੀ 'ਚ ਜੁੜੇ ਲੋਕਾਂ ਦਾ ਇਕੱਠ ਠਾਠਾਂ ਮਾਰ ਰਿਹਾ ਸੀ।

➢ ਕਨਵੈਨਸ਼ਨ ਵਿੱਚ ਸ਼ਾਮਲ ਇਸ ਖ਼ੇਤਰ ਦੇ ਤਰਕਸ਼ੀਲਾਂ ਦਾ ਉਤਸ਼ਾਹ ਵੇਖਿਆਂ ਹੀ ਬਣਦਾ ਸੀ ਜਿਹੜੇ ਰਾਜ ਭਰ ਤੋਂ ਆਏ ਤਰਕਸ਼ੀਲਾਂ ਤੇ ਇਨਕਲਾਬੀ ਕਾਰਕੁੰਨਾਂ ਨੂੰ ਸੰਭਾਲਣ ਵਿੱਚ ਜੁਟੇ ਹੋਏ ਸਨ।



ਇਸ ਸਾਰੀ ਸਥਿਤੀ ਨੂੰ ਭਾਂਪਦਿਆਂ ਅਸੀਂ ਹੋਰ ਭਰਾਤਰੀ ਜਥੇਬੰਦੀਆਂ ਦੇ ਆਗੂਆਂ ਦੀ ਇੱਕ ਮੀਟਿੰਗ ਕੀਤੀ ਜਿਸ ਵਿੱਚ 20 ਜਥੇਬੰਦੀਆਂ ਨੇ ਹਿੱਸਾ ਲਿਆ। ਫੈਸਲਾ ਕੀਤਾ ਗਿਆ ਕਿ ਡਿਪਟੀ ਕਮਿਸ਼ਨਰ, ਫਿਰੋਜ਼ਪੁਰ, ਜਿਸ ਅਧੀਨ ਇਹ ਫਾਜ਼ਿਲਕਾ ਸ਼ਹਿਰ ਪੈਂਦਾ ਹੈ, ਨੂੰ ਇੱਕ ਵਫਦ ਮਿਲ ਕੇ ਇਨ੍ਹਾਂ ਖਿਲਾਫ ਕਾਨੂੰਨੀ ਕਾਰਵਾਈ ਕਰਨ ਦੀ ਮੰਗ ਕੀਤੀ ਜਾਵੇ। ਇਸ ਦੌਰਾਨ ਡਿਪਟੀ ਕਮਿਸ਼ਨਰ, ਬਰਨਾਲਾ, ਨੂੰ ਵੀ ਮੰਗ-ਪੱਤਰ ਦੇ ਕੇ ਆਗੂਆਂ ਅਤੇ ਦਫਤਰਾਂ ਦੀ ਸੁਰੱਖਿਆ ਦੀ ਮੰਗ ਕੀਤੀ ਗਈ। ਇਸੇ ਤਰ੍ਹਾਂ ਡਿਪਟੀ ਕਮਿਸ਼ਨਰ, ਬਠਿੰਡਾ, ਨੂੰ ਮਿਲਕੇ ਫ਼ਿਰਕੂ ਸਰਗਰਮੀਆਂ 'ਤੇ ਰੋਕ ਲਗਾਉਣ ਦੀ ਮੰਗ ਕੀਤੀ ਗਈ। ਡਿਪਟੀ ਕਮਿਸ਼ਨਰ, ਬਠਿੰਡਾ ਨੇ ਸਥਿਤੀ ਨੂੰ ਭਾਂਪਦਿਆਂ ਇਨ੍ਹਾਂ ਨੂੰ ਅਜਿਹਾ ਕਰਨ ਤੋਂ ਰੋਕਿਆ। ਪਰ ਇਹ ਨਾ ਰੁਕੇ। ਫਿਰ ਵੀ ਇਨ੍ਹਾਂ ਸੰਗਠਨਾਂ ਦੇ ਕੁੱਝ ਵਿਅਕਤੀਆਂ ਨੇ ਨੰਗੀਆਂ ਤਲਵਾਰਾਂ ਨਾਲ ਜਲੂਸ ਕੱਢਿਆ ਜਿਸ 'ਤੇ ਡਿਪਟੀ ਕਮਿਸ਼ਨਰ, ਬਠਿੰਡਾ ਨੇ ਇਨ੍ਹਾਂ 'ਤੇ ਦਫਾ 144 ਤੋੜਨ ਕਾਰਨ ਧਾਰਾ 188 ਅਧੀਨ ਮੁਕੱਦਮੇ ਦਰਜ ਕਰ ਦਿੱਤੇ।

20 ਤਰੀਕ ਨੂੰ ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਨੂੰ ਸਾਡਾ ਵਫਦ ਮਿਲਣ ਗਿਆ ਤਾਂ ਉਹ ਦਫਤਰ ਵਿੱਚ ਨਹੀਂ ਸਨ। ਫਿਰ ਉਨ੍ਹਾਂ ਦੇ ਜੂਨੀਅਰ ਅਧਿਕਾਰੀ ਜੀ.ਏ. ਨੂੰ ਮਿਲ ਕੇ ਸਾਰੀ ਗੱਲਬਾਤ ਦੱਸੀ ਗਈ ਅਤੇ ਉਹੀ ਬੇਨਤੀ ਕੀਤੀ ਗਈ। ਉਨ੍ਹਾਂ ਨੇ ਟੈਲੀਫੋਨ 'ਤੇ ਐਸ.ਐਸ.ਪੀ. ਫਿਰੋਜ਼ਪੁਰ ਨੂੰ ਸਥਿਤੀ ਨੂੰ ਕੰਟਰੋਲ ਕਰਨ ਲਈ ਕਿਹਾ। ਪਰ ਉਸਦਾ ਵੀ ਕੋਈ ਉੱਚਿਤ ਹੱਲ ਨਾ ਨਿਕਲਿਆ।

ਇਸ ਤੋਂ ਬਾਅਦ ਸਾਰੀਆਂ ਜਥੇਬੰਦੀਆਂ ਨੇ ਇੱਕ ਵਾਰੀ ਫਿਰ ਡਿਪਟੀ ਕਮਿਸ਼ਨਰ, ਫਿਰੋਜ਼ਪੁਰ, ਨੂੰ ਮਿਲਕੇ ਸਾਰੀ ਸਥਿਤੀ ਤੋਂ ਜਾਣੂ ਕਰਵਾਉਣ ਦਾ ਫੈਸਲਾ ਕੀਤਾ। ਮਿਥੀ ਗਈ 26 ਅਪ੍ਰੈਲ ਨੂੰ ਜਦੋਂ ਸਾਰੀਆਂ ਜਥੇਬੰਦੀਆਂ ਦਾ ਵਫਦ ਮਿਲਿਆ ਤਾਂ ਉਸ ਦਾ ਵਤੀਰਾ ਬਹੁਤ ਹੀ ਰੁੱਖਾ ਸੀ। ਪਹਿਲਾਂ ਤਾਂ ਉਸਨੇ ਸਾਰੇ ਮਾਮਲੇ ਤੋਂ ਅਣਜਾਣਤਾ ਜ਼ਾਹਿਰ ਕਰਦਿਆਂ ਕਿਹਾ, "ਕਿਹੜਾ ਫਾਜ਼ਿਲਕਾ ਦਾ ਮਸਲਾ?" ਪਰ ਵਫਦ ਦੇ ਸਖਤ ਰੁਖ ਅਖਤਿਆਰ ਕਰਨ 'ਤੇ ਉਸਨੇ ਗੱਲ ਤਾਂ ਸੁਣੀ ਪਰ ਕੋਈ ਤਸੱਲੀਬਖ਼ਸ਼ ਉੱਤਰ ਨਾ ਦਿੱਤਾ।

ਉਸਦਾ ਇਹ ਵਤੀਰਾ ਭਾਂਪਦਿਆਂ ਸਾਰੀਆਂ ਜਥੇਬੰਦੀਆਂ ਨੇ ਫੈਸਲਾ ਕੀਤਾ ਕਿ ਜਨਤਕ ਤੌਰ 'ਤੇ ਰੋਸ ਜ਼ਾਹਿਰ ਕਰਨ ਲਈ ਫਿਰੋਜ਼ਪੁਰ ਵਿਖੇ ਹੀ ਇੱਕ ਕਨਵੈਨਸ਼ਨ ਅਤੇ ਮੁਜ਼ਾਹਰਾ ਕੀਤਾ ਜਾਵੇ। ਇਸ ਫੈਸਲੇ ਅਨੁਸਾਰ 7 ਅਪ੍ਰੈਲ, 2008 ਨੂੰ ਇਹ ਕਨਵੈਨਸ਼ਨ ਅਤੇ ਮੁਜ਼ਾਹਰੇ ਦੀ ਤਿਆਰੀ ਵਜੋਂ "ਫਿਰਕਾਪ੍ਰਸਤੀ ਅਤੇ ਵਿਚਾਰ ਪ੍ਰਗਟ ਕਰਨ ਦੀ ਆਜ਼ਾਦੀ 'ਤੇ ਹਮਲਾ" ਇੱਕ ਪੋਸਟਰ ਕੱਢ ਕੇ ਪੰਜਾਬ ਭਰ 'ਚ ਲਾਇਆ ਗਿਆ। ਇਸ 'ਤੇ ਸੁਰੱਖਿਆ ਏਜੰਸੀਆਂ ਕੁੱਝ ਸਰਗਰਮ ਹੋਈਆਂ। ਉਹ ਪੁੱਛਣ ਲੱਗ ਪਈਆਂ ਕਿ ਥੋਡੀ ਕੀ ਮੰਗ ਹੈ। ਇਸ 'ਤੇ ਉਨ੍ਹਾਂ ਨੂੰ ਚਾਰੇ ਮੰਗਾਂ ਦੱਸ ਦਿੱਤੀਆਂ ਗਈਆਂ। ਪਰ 7 ਅਪ੍ਰੈਲ ਤੱਕ ਉਨ੍ਹਾਂ ਫਿਰਕੂਆਂ 'ਤੇ ਕੋਈ ਕਾਰਵਾਈ ਫਿਰ ਵੀ ਨਾ ਹੋਈ।

ਇਸ ਲਈ 7 ਅਪ੍ਰੈਲ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:), ਤਰਕਸ਼ੀਲ ਸੁਸਾਇਟੀ (ਰਜਿ:), ਸੀ.ਪੀ.ਆਈ, ਸੀ.ਪੀ.ਐਮ ਪੰਜਾਬ,ਸੀ.ਪੀ.ਆਈ (ਐਮ.ਐਲ.) ਲਿਬਰੇਸ਼ਨ, ਸੀ.ਪੀ.ਆਈ. (ਐਮ.ਐਲ.) ਨਿਊ ਡੈਮੋਕਰੇਸੀ, ਐਮ.ਸੀ.ਪੀ.ਆਈ.(ਯੂ), ਖੇਤੀਬਾੜੀ ਕਿਸਾਨ ਵਿਕਾਸ ਫਰੰਟ, ਜਮਹੂਰੀ ਅਧਿਕਾਰ ਸਭਾ ਪੰਜਾਬ, ਡੈਮੋਕਰੈਟਿਕ ਇੰਪਲਾਈਜ਼ ਫਰੰਟ, ਇਨਕਲਾਬੀ ਨੌਜਵਾਨ ਸਭਾ, ਪੇਂਡੂ ਮਜ਼ਦੂਰ ਮੁਕਤੀ ਮੋਰਚਾ ਆਦਿ ਤਰਕਸ਼ੀਲ, ਇਨਕਲਾਬੀ, ਜਨਤਕ ਜਮਹੂਰੀ ਜਥੇਬੰਦੀਆਂ ਅਤੇ ਕਮਿਊਨਿਸਟ ਪਾਰਟੀਆਂ ਦੇ ਸੱਦੇ 'ਤੇ ਫਿਰੋਜ਼ਪੁਰ ਵਿਖੇ ਡਿਪਟੀ ਕਮਿਸ਼ਨਰ ਦੇ ਦਫਤਰ ਦੇ ਸਾਹਮਣੇ ਇੱਕ ਵਿਸ਼ਾਲ ਕਨਵੈਨਸ਼ਨ ਕਰਕੇ ਮੁਜ਼ਾਹਰਾ ਕੀਤਾ ਗਿਆ।

ਪ੍ਰਸ਼ਾਸ਼ਨ, ਜੋ ਮੁੱਢ ਤੋਂ ਹੀ ਇਨ੍ਹਾਂ ਫਿਰਕੂ ਸੰਗਠਨਾਂ ਦੇ ਪੱਖ ਵਿੱਚ ਭੁਗਤਿਆ, ਕਨਵੈਨਸ਼ਨ ਵਾਲੇ ਦਿਨ ਵੀ ਨੰਗੇ ਚਿੱਟੇ ਰੂਪ ਵਿੱਚ ਇਨ੍ਹਾਂ ਦੇ ਹੀ ਪੱਖ ਵਿੱਚ ਖਲੋ ਗਿਆ। ਸਵੇਰ ਸਾਰ ਹੀ ਪ੍ਰਸ਼ਾਸ਼ਨ ਨੇ ਸਾਡੇ ਆਗੂਆਂ ਨੂੰ ਸੱਦ ਕੇ ਕਹਿ ਦਿੱਤਾ ਕਿ ਤੁਸੀਂ ਕਨਵੈਨਸ਼ਨ ਅਤੇ ਮੁਜ਼ਾਹਰਾ ਨਹੀਂ ਕਰ ਸਕਦੇ। ਪ੍ਰਸ਼ਾਸ਼ਨ ਨੇ ਭਾਰੀ ਪੁਲਿਸ ਬਲ ਲਾ ਕੇ ਸਾਰੇ ਪੰਡਾਲ ਨੂੰ ਸੀਲ ਕਰ ਦਿੱਤਾ। ਪੰਡਾਲ ਅੰਦਰਲੇ ਆਗੂਆਂ/ਕਾਰਕੁੰਨਾਂ ਨੂੰ ਬਾਹਰ ਜਾਣ ਅਤੇ ਬਾਹਰਲਿਆਂ ਨੂੰ ਅੰਦਰ ਆਉਣ ਤੋਂ ਰੋਕ ਦਿੱਤਾ। ਇੱਕ ਇਕੱਲੇ ਆਗੂ ਨੂੰ ਸੱਦ ਕੇ ਤਾਂ ਡੀ.ਐਸ.ਪੀ. ਨੇ ਇੱਥੋਂ ਤੱਕ ਕਹਿ ਦਿੱਤਾ ਕਿ "ਤੂੰ ਬਾਹਰੋਂ ਆ ਕੇ ਪੰਗੇ ਲੈਂਦਾ ਹੈਂ।"

ਪੰਜਾਬ ਅਤੇ ਗੁਆਂਢੀ ਰਾਜਾਂ ਦੇ ਵੱਖ ਵੱਖ ਹਿੱਸਿਆਂ ਤੋਂ ਪਹੁੰਚੇ ਹਜ਼ਾਰਾਂ ਮਰਦ-ਔਰਤਾਂ ਨੇ ਚੌਂਕ ਵਿੱਚ ਲਗਾਏ ਪੁਲਿਸ ਨਾਕੇ 'ਤੇ ਇਕੱਠੇ ਹੋਣਾ ਸ਼ੁਰੂ ਕਰ ਦਿੱਤਾ। ਕੁੱਝ ਮਿੰਟਾਂ ਵਿੱਚ ਹੀ ਪੰਜਾਬ ਸਰਕਾਰ, ਪ੍ਰਸ਼ਾਸ਼ਨ ਅਤੇ ਫਿਰਕੂ ਸੰਗਠਨਾਂ ਖਿਲਾਫ ਨਾਹਰੇ ਮਾਰਦਾ ਹੋਇਆ ਇਹ ਕਾਫਲਾ ਪੁਲਿਸ ਦੀਆਂ ਰੋਕਾਂ ਅਤੇ ਨਾਕਿਆਂ ਨੂੰ ਭੰਨ ਕੇ ਅੱਗੇ ਵਧ ਗਿਆ ਤਾਂ ਪੁਲਿਸ ਨੂੰ ਹੱਥਾਂ-ਪੈਰਾਂ ਦੀ ਪੈ ਗਈ। ਇਸ ਤਰ੍ਹਾਂ ਜਮਹੂਰੀ ਲੋਕ-ਸ਼ਕਤੀ ਨੇ ਉਨ੍ਹਾਂ ਨੂੰ ਨਾਕੇ ਹਟਾਉਣ ਅਤੇ ਪ੍ਰੋਗਰਾਮ ਕਰਨ ਦੇਣ ਦੀ ਕੌੜੀ ਘੁੱਟ ਭਰਨ ਲਈ ਮਜ਼ਬੂਰ ਕਰ ਦਿੱਤਾ। ਇਹ ਗੱਲ ਵੀ ਨੋਟ ਕਰਨ ਯੋਗ ਹੈ ਕਿ ਵਿੱਚ-ਵਿੱਚ ਕੁੱਝ ਪੁਲਿਸ ਕਰਮਚਾਰੀ ਇਹ ਕਹਿੰਦੇ ਸਾਫ ਸੁਣੇ ਗਏ ਕਿ ਤਰਕਸ਼ੀਲ ਤਾਂ ਵਧੀਆ ਕੰਮ ਕਰਦੇ ਐ, ਉਹ (ਭਾਵ ਫਿਰਕੂ ਸੰਗਠਨ) ਤਾਂ ਐਵੇਂ ਰੌਲਾ ਪਾਉਂਦੇ ਐ।

ਇਸ ਤਰ੍ਹਾਂ ਹਜ਼ਾਰਾਂ ਦੀ ਗਿਣਤੀ ਵਿੱਚ ਪਹੁੰਚੇ ਲੋਕਾਂ ਨੇ ਜੋਸ਼ੀਲੇ ਅਤੇ ਰੋਹ ਭਰਪੂਰ ਨਾਅਰੇ ਮਾਰਦਿਆਂ ਡੀ.ਸੀ.ਫਿਰੋਜ਼ਪੁਰ ਦੇ ਦਫਤਰ ਸਾਹਮਣੇ ਧਰਨਾ ਦਿੱਤਾ ਅਤੇ ਡੀ.ਸੀ. ਨੂੰ ਇੱਕ ਤਰ੍ਹਾਂ ਉਸ ਦੇ ਵਿਅੰਗ ਦਾ ਜਵਾਬ ਦੇ ਦਿੱਤਾ ਕਿ ਇਹ ਪ੍ਰਮਾਤਮਾ ਨਹੀਂ ਬਲਕਿ

ਲੋਕ-ਸ਼ਕਤੀ ਹੈ ਜੋ ਹਰ ਖੇਤਰ ਵਿੱਚ ਫੈਸਲਾਕੁੰਨ ਸ਼ਕਤੀ ਹੈ।

ਇਸ ਤੋਂ ਬਾਅਦ ਕਨਵੈਨਸ਼ਨ ਆਰੰਭ ਹੋਈ। ਕਨਵੈਨਸ਼ਨ ਦੀ ਸ਼ੁਰੂਆਤ ਕਰਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਸੂਬਾ ਕਮੇਟੀ ਮੈਂਬਰ ਹੇਮ ਰਾਜ ਸਟੈਨੋ ਨੇ ਫਾਜ਼ਿਲਕਾ ਦੇ ਸਾਰੇ ਘਟਨਾ-ਕ੍ਰਮ ਦੀ ਵਿਸਥਾਰ ਸਹਿਤ ਜਾਣਕਾਰੀ ਦਿੱਤੀ। ਉਨ੍ਹਾਂ ਦੱਸਿਆ ਕਿ ਇਸ ਘਟਨਾ ਦਾ ਆਰੰਭ ਕਿਵੇਂ ਇੱਕ 'ਅੰਸ਼ੁਲ ਨਾਗਪਾਲ' ਨਾਮੀ ਜੋਤਸ਼ੀ ਦੇ ਝੂਠ ਦਾ ਪਰਦਾ ਚੁੱਕਿਆ ਜਾਣ 'ਤੇ ਉਸ ਵੱਲੋਂ ਭਾਜਪਾ, ਆਰ.ਐਸ.ਐਸ., ਬਜਰੰਗ ਦਲ, ਵਿਸ਼ਵ ਹਿੰਦੂ ਪ੍ਰੀਸ਼ਦ ਵਰਗੀਆਂ ਫਿਰਕੂ ਜਥੇਬੰਦੀਆਂ ਨਾਲ ਤਾਲਮੇਲ ਕਰਨ 'ਤੇ ਸ਼ੁਰੂ ਹੋਇਆ। ਫਿਰਕੂ ਸੰਗਠਨਾਂ ਦੇ 34 ਸੂਤਰੀ ਗੁਪਤ ਏਜੰਡੇ ਵਿੱਚ ਪਹਿਲਾਂ ਹੀ ਪ੍ਰਗਤੀਸ਼ੀਲ ਵਿਚਾਰਧਾਰਾ ਦੇ ਲੋਕਾਂ ਖਿਲਾਫ ਹਮਲੇ ਤੇਜ਼ ਕਰਨ ਦੀ ਮੱਦ ਸ਼ਾਮਲ ਹੈ। ਆਪਣੇ ਇਸ ਏਜੰਡੇ ਤੇ ਅਮਲ ਕਰਦਿਆਂ ਇਹ ਫਿਰਕੂ ਸੰਗਠਨ ਹਿੰਸਾ ਤੇ ਉਤਰ ਆਏ ਅਤੇ ਤਰਕਸ਼ੀਲ ਸਾਹਿਤ ਰੱਖਣ ਵਾਲੀਆਂ ਦੁਕਾਨਾਂ ਤੱਕ ਨੂੰ ਫੂਕ ਦੇਣ ਦੀਆਂ ਅਤੇ ਤਰਕਸ਼ੀਲਾਂ ਨੂੰ ਜਾਨੋਂ ਮਾਰਨ ਦੀਆਂ ਧਮਕੀਆਂ ਦੇਣ ਲੱਗੇ ਹਨ। ਉਨ੍ਹਾਂ ਦੱਸਿਆ ਕਿ ਪ੍ਰਸ਼ਾਸਨ/ਸਰਕਾਰ ਵੱਲੋਂ ਅੱਜ ਤੱਕ ਇਨ੍ਹਾਂ ਸੰਗਠਨਾਂ ਖਿਲਾਫ ਕੋਈ ਕਾਰਵਾਈ ਨਹੀਂ ਹੋਈ। ਉਨ੍ਹਾਂ ਅੱਗੇ ਕਿਹਾ ਕਿ ਆਪ ਤਾਂ ਇਨ੍ਹਾਂ ਨੇ ਐਸੇ 27 ਮਾਰਚ ਨੂੰ ਰੋਸ-ਪ੍ਰਦਰਸ਼ਨ ਕਰਕੇ ਡੀ.ਸੀ.ਫਿਰੋਜ਼ਪੁਰ ਨੂੰ ਇੱਕ ਮੰਗ-ਪੱਤਰ ਦਿੱਤਾ ਹੈ ਅਤੇ ਰਾਸ਼ਟਰਪਤੀ ਤੋਂ ਮੰਗ ਕੀਤੀ ਹੈ ਕਿ ਇਨ੍ਹਾਂ ਨੂੰ ਭਾਰਤ ਦੇ ਸੰਵਿਧਾਨ ਵੱਲੋਂ ਦਿੱਤੀ ਗਈ ਪ੍ਰਚਾਰ ਦੀ ਆਜ਼ਾਦੀ ਦੇ ਅਧਿਕਾਰ ਦਿੱਤੇ ਜਾਣ। ਪਰ ਆਪ ਸੰਵਿਧਾਨ ਦੀ ਆਰਟੀਕਲ 51-ਏ(ਐਚ) ਅਧੀਨ ਸਾਨੂੰ, ਤਰਕਸ਼ੀਲਾਂ ਨੂੰ ਮਿਲੇ ਵਿਗਿਆਨਕ ਪ੍ਰਚਾਰ-ਪ੍ਰਸਾਰ ਕਰਨ ਦੇ ਅਧਿਕਾਰ ਨੂੰ ਡੰਡੇ ਦੇ ਜ਼ੋਰ ਕੁਚਲਣ 'ਤੇ ਲੱਗੇ ਹੋਏ ਹਨ। ਕੀ ਪ੍ਰਚਾਰ-ਪ੍ਰਸਾਰ ਕਰਨ ਦਾ ਅਧਿਕਾਰ ਸਿਰਫ ਤੇ ਸਿਰਫ ਇਨ੍ਹਾਂ ਨੂੰ ਹੀ ਹੈ? ਕੀ ਤਰਕਸ਼ੀਲਾਂ ਨੂੰ ਜਾਂ ਕਿਸੇ ਹੋਰ ਧਾਰਮਿਕ ਘੱਟ-ਗਿਣਤੀਆਂ ਨੂੰ ਆਪਣੇ ਪ੍ਰਚਾਰ-ਪ੍ਰਸਾਰ ਦਾ ਅਧਿਕਾਰ ਨਹੀਂ ਹੈ? ਸਾਡਾ ਸੰਵਿਧਾਨ ਅਤੇ ਸਾਡਾ ਦੇਸ਼ (ਹਿੰਦੁਸਤਾਨ) ਕਿਸੇ ਇੱਕ ਧਰਮ ਜਾਂ ਕਿਸੇ ਇੱਕ ਨਾਸਤਿਕ ਮੱਤ ਵਾਲਿਆਂ ਦੀ ਜਾਗੀਰ ਨਹੀਂ ਹੈ। ਇਹ ਬਹੁ-ਧਰਮੀ ਅਤੇ ਨਾਸਤਿਕ ਮੱਤ ਵਾਲਿਆਂ ਦਾ ਸਾਂਝਾ ਦੇਸ਼ ਹੈ। ਇੱਥੋਂ ਦੇ ਰਹਿਣ ਵਾਲੇ ਹਰ ਇਨਸਾਨ ਨੂੰ ਬਰਾਬਰ ਦੇ ਹੱਕ ਹਨ। ਧਰਮ, ਮਨੁੱਖ ਦਾ ਨਿੱਜੀ ਮਸਲਾ ਹੈ। ਹਰ ਮਨੁੱਖ ਨੂੰ ਕਿਸੇ ਵੀ ਧਰਮ ਨੂੰ ਮੰਨਣ ਜਾਂ ਨਾ-ਮੰਨਣ ਦੀ ਆਜ਼ਾਦੀ ਹੈ। ਇਸ ਵਿੱਚ ਹਰ ਨਾਗਰਿਕ ਨੂੰ ਲਿਖਣ-ਬੋਲਣ ਦੀ ਇੱਕੋ-ਜਿਹੀ ਆਜ਼ਾਦੀ ਹੋਣੀ ਚਾਹੀਦੀ ਹੈ। ਪਰ ਇਹ ਇਉਂ ਨਹੀਂ ਚਾਹੁੰਦੇ। ਸੁਸਾਇਟੀ ਦੇ ਦੂਸਰੇ ਸੂਬਾ ਕਮੇਟੀ ਮੈਂਬਰ ਰਜਿੰਦਰ ਭਦੌੜ ਨੇ ਕਨਵੈਨਸ਼ਨ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਭਾਜਪਾ ਦੇ ਫਾਜ਼ਿਲਕਾ ਤੋਂ ਐਮ.ਐਲ.ਏ. ਸੁਰਜੀਤ ਕੁਮਾਰ ਜਿਆਣੀ ਵੱਲੋਂ ਵਿਧਾਨ ਸਭਾ ਵਿੱਚ ਤਰਕਸ਼ੀਲ ਸਾਹਿਤ ਦਾ ਮੁੱਦਾ ਉਠਾਇਆ ਜਾਣ ਅਤੇ ਤਰਕਸ਼ੀਲਾਂ ਵੱਲੋਂ ਧਾਰਮਿਕ ਭਾਵਨਾਵਾਂ ਭੜਕਾਏ ਜਾਣ ਦੇ ਲਗਾਏ ਤਰਕਹੀਣ ਦੋਸ਼ਾਂ ਦੇ ਸਬੰਧ ਵਿੱਚ ਮੁੱਖ ਮੰਤਰੀ ਪੰਜਾਬ, ਸ੍ਰੀ ਪ੍ਰਕਾਸ਼ ਸਿੰਘ ਬਾਦਲ ਵੱਲੋਂ ਤਰਕਸ਼ੀਲ ਸਾਹਿਤ 'ਤੇ ਪਾਬੰਦੀ ਲਾਉਣ ਅਤੇ ਲੇਖਕਾਂ/ਪ੍ਰਕਾਸ਼ਕਾਂ 'ਤੇ ਮੁਕੱਦਮੇ ਦਰਜ ਕਰਨ ਦਾ ਦਿੱਤਾ ਬਿਆਨ ਗੈਰ-ਸੰਵਿਧਾਨਕ ਅਤੇ ਗੈਰ-ਜ਼ਿੰਮੇਵਾਰੀ ਵਾਲਾ ਹੈ। ਇਹ ਵਿਚਾਰਾਂ ਦੀ ਆਜ਼ਾਦੀ 'ਤੇ ਸਿੱਧਾ ਹਮਲਾ ਹੈ। ਇਹ ਫਾਸ਼ੀਵਾਦੀ ਤਾਕਤਾਂ ਨੂੰ ਸ਼ਹਿ ਦੇਣਾ ਹੈ। ਉਨ੍ਹਾਂ ਮੰਗ ਕੀਤੀ ਕਿ ਮੁੱਖ ਮੰਤਰੀ ਇਹ ਬਿਆਨ ਤੁਰੰਤ ਵਾਪਸ ਲਵੇ ਅਤੇ ਫਿਰਕੂ ਸੰਗਠਨਾਂ ਦੇ ਦੋਸ਼ੀ ਵਰਕਰਾਂ ਖਿਲਾਫ ਕਾਰਵਾਈ ਕੀਤੀ ਜਾਵੇ। ਕਨਵੈਨਸ਼ਨ ਨੂੰ ਸੰਬੋਧਨ ਕਰਦਿਆਂ ਸੀ.ਪੀ.ਐਮ. ਪੰਜਾਬ ਦੇ ਆਗੂ ਮੰਗਤ ਰਾਮ ਪਾਸਲਾ ਨੇ ਕਿਹਾ ਜੇਕਰ ਪੰਜਾਬ ਵਿੱਚ ਤਰਕਸ਼ੀਲ ਵਿਚਾਰਾਂ 'ਤੇ ਪਾਬੰਦੀ ਲਗਾਉਣੀ ਹੈ ਤਾਂ ਪਹਿਲਾਂ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ 'ਤੇ ਸਰਕਾਰ ਨੂੰ ਪਾਬੰਦੀ ਲਾਉਣੀ ਪਵੇਗੀ। ਡੈਮੋਕਰੈਟਿਕ ਇੰਮਪਲਾਈਜ਼ ਫਰੰਟ ਦੇ ਜਨਰਲ ਸਕੱਤਰ ਸੁਖਦਰਸ਼ਨ ਨੱਤ ਨੇ ਕਿਹਾ ਕਿ ਇਹ ਸਿਰਫ ਤਰਕਸ਼ੀਲਾਂ ਤੇ ਹਮਲਾ ਨਹੀਂ ਸਗੋਂ ਸਮੁੱਚੇ ਪ੍ਰਗਤੀਸ਼ੀਲ ਅਤੇ ਜਮਹੂਰੀ ਲੋਕਾਂ 'ਤੇ ਹਮਲਾ ਹੈ। ਸਾਨੂੰ ਫਿਰਕੂਆਂ ਦੀ ਭਾਸ਼ਾ ਵਿੱਚ ਹੀ ਉਨ੍ਹਾਂ ਦਾ ਜਵਾਬ ਦੇਣਾ ਚਾਹੀਦਾ ਹੈ। ਸੀ.ਪੀ.ਆਈ. (ਐਮ.ਐਲ.) ਨਿਊ ਡੈਮੋਕਰੇਸੀ ਦੇ ਸਕੱਤਰ ਦਰਸ਼ਨ ਖਟਕੜ ਨੇ ਕਿਹਾ ਕਿ ਇਨ੍ਹਾਂ ਹਮਲਿਆਂ ਨਾਲ ਫਿਰਕੂ ਤਾਕਤਾਂ ਦਾ ਚਿਹਰਾ ਅਤੇ ਸਟੇਟ ਦਾ ਰੋਲ ਬੇਪਰਦ ਹੋਇਆ ਹੈ। ਵਿਚਾਰਾਂ ਦੀ ਆਜ਼ਾਦੀ ਲਈ ਅੱਜ ਸਾਰੀਆਂ ਪ੍ਰਗਤੀਸ਼ੀਲ ਤਾਕਤਾਂ ਨੂੰ ਲਾਮਬੰਦ ਹੋਣ ਦੀ ਅਤੇ ਏਕਤਾ ਉਸਾਰਨ ਦੀ ਜ਼ਰੂਰਤ ਹੈ। ਇਨਕਲਾਬੀ ਕੇਂਦਰ ਪੰਜਾਬ ਦੇ ਜਨਰਲ ਸਕੱਤਰ ਕੰਵਲਜੀਤ ਖੰਨਾ ਨੇ ਕਿਹਾ ਕਿ ਵਿਚਾਰਾਂ ਨੂੰ ਪ੍ਰਗਟਾਉਣ ਦੀ ਆਜ਼ਾਦੀ ਦੇ ਖਿਲਾਫ ਕਿਸੇ ਵੀ ਕਿਸਮ ਦੀ ਫਿਰਕੂ ਜਾਂ ਪ੍ਰਸ਼ਾਸਨਿਕ ਕਾਰਵਾਈ ਨੂੰ ਇਨਕਲਾਬੀ ਧਿਰਾਂ ਬਰਦਾਸ਼ਤ ਨਹੀਂ ਕਰਨਗੀਆਂ। ਲੋਕ ਸੰਗਰਾਮ ਮੰਚ ਦੇ ਜਨਰਲ ਸਕੱਤਰ ਬਲਵੰਤ ਮਖ਼ੂ ਨੇ ਪੰਜਾਬ ਸਰਕਾਰ ਨੂੰ ਚੇਤਾਵਨੀ ਦਿੱਤੀ ਕਿ ਜੇਕਰ ਪੰਜਾਬ ਵਿੱਚ ਕਿਸੇ ਵੀ ਥਾਂ ਕਿਸੇ ਤਰਕਸ਼ੀਲ ਕਾਰਕੁੰਨ ਨੂੰ ਫਿਰਕਾਪ੍ਰਸਤਾਂ ਵੱਲੋਂ ਕੋਈ ਨੁਕਸਾਨ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਗਈ ਤਾਂ ਇਸ ਦੇ ਅਤਿਅੰਤ ਮਾੜੇ ਸਿੱਟੇ ਨਿਕਲਣਗੇ। ਕਨਵੈਨਸ਼ਨ ਨੂੰ ਸੰਬੋਧਨ ਕਰਦਿਆਂ ਤਰਕਸ਼ੀਲ ਸੁਸਾਇਟੀ (ਰਜਿ:) ਦੇ ਆਗੂ ਮੇਘ ਰਾਜ ਮਿੱਤਰ ਨੇ ਕਿਹਾ ਕਿ ਵਿਗਿਆਨਕ ਪ੍ਰਚਾਰ-ਪ੍ਰਸਾਰ ਕਰਨਾ ਤਰਕਸ਼ੀਲਾਂ ਦਾ ਸੰਵਿਧਾਨਕ ਹੱਕ ਹੈ। ਪੰਜਾਬ ਕਿਸਾਨ ਯੂਨੀਅਨ ਦੇ ਸੂਬਾ ਪ੍ਰਧਾਨ ਰੁਲਦੂ ਸਿੰਘ, ਮਾਨਸਾ ਨੇ ਕਿਹਾ ਕਿ ਅਸੀਂ ਆਪਣੀਆਂ ਜਾਨਾਂ ਲਾ ਦੇਵਾਂਗੇ ਪਰ ਫ਼ਿਰਕੂਆਂ ਦੇ ਮਨਸੂਬੇ ਪੂਰੇ ਨਹੀਂ ਹੋਣ ਦੇਵਾਂਗੇ। ਇਸ ਕਨਵੈਨਸ਼ਨ ਨੂੰ ਡੀ.ਈ.ਐਫ.ਆਗੂ ਜਸਦੇਵ ਲਲਤੋਂ, ਤਰਕਸ਼ੀਲ ਸੁਸਾਇਟੀ, ਹਰਿਆਣਾ ਦੇ ਆਗੂ ਰਾਜਾ ਰਾਮ ਹੰਢਿਆਇਆ, ਮਜ਼ਦੂਰ ਮੁਕਤੀ ਮੋਰਚਾ ਦੇ ਆਗੂ ਕਾਮਰੇਡ ਭਗਵੰਤ ਸਿੰਘ ਸਮਾਓਂ, ਹਿੰਦੁਸਤਾਨੀ ਕਮਿਊਨਿਸਟ ਗਦਰ ਪਾਰਟੀ ਦੇ ਆਗੂ ਕਾਮਰੇਡ ਪ੍ਰਕਾਸ਼,



ਆਂਗਣਵਾੜੀ ਵਰਕਰ ਯੂਨੀਅਨ ਦੀ ਆਗੂ ਛਿੰਦਰ ਪਾਲ ਕੌਰ ਭਗਤਾ, ਪੇਂਡੂ ਮਜ਼ਦੂਰ ਮੁਕਤੀ ਮੋਰਚਾ ਦੇ ਆਗੂ ਲਾਭ ਸਿੰਘ ਅਕਲੀਆ ਆਦਿ ਨੇ ਭੀ ਸੰਬੋਧਨ ਕੀਤਾ। ਇਸ ਕਨਵੈਨਸ਼ਨ ਵਿੱਚ ਸੀ.ਪੀ.ਆਈ.(ਐਮ.ਐਲ.) ਲਿਬਰੇਸ਼ਨ ਦੇ ਆਗੂ ਕਾਮਰੇਡ ਕੰਵਲਜੀਤ, ਕਿਸਾਨ ਆਗੂ ਦਲਵਿੰਦਰ ਸਿੰਘ ਸ਼ੇਰ ਖਾਂ, ਬਲਦੇਵ ਸਿੰਘ ਭਾਈ ਰੂਪਾ, ਨਿਰਭੈ ਸਿੰਘ ਢੁੱਡੀਕੇ, ਸਮਕਾਲੀ ਲੋਕ ਮੋਰਚਾ ਦੇ ਸੰਪਾਦਕ ਹਰਭਗਵਾਨ ਭੀਖੀ, ਕੁਲ ਹਿੰਦ ਪ੍ਰਗਤੀਸ਼ੀਲ ਇਸਤਰੀ ਸਭਾ ਦੀ ਆਗੂ ਇਕਬਾਲ ਕੌਰ ਉਦਾਸੀ, ਕ੍ਰਾਂਤੀਕਾਰੀ ਔਰਤ ਮੁਕਤੀ ਮੋਰਚਾ ਦੀ ਆਗੂ ਸੁਰਿੰਦਰ ਕੌਰ ਢੁੱਡੀਕੇ, ਕਹਾਣੀਕਾਰ ਅਤੇ ਪਲਸ ਮੰਚ ਦੇ ਆਗੂ ਅਤਰਜੀਤ, ਪੀ.ਆਰ.ਐਸ.ਯੂ. ਆਗੂ ਨਵਕਿਰਨ, ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਆਗੂ ਘਣਸ਼ਾਮ ਜੋਸ਼ੀ, ਬੇਰੁਜ਼ਗਾਰ ਅਧਿਆਪਕ ਫਰੰਟ ਪੰਜਾਬ, ਅਤੇ ਬਠਿੰਡਾ ਜ਼ਿਲਾ ਪੱਧਰ ਦੀਆਂ ਹੋਰ ਪਾਰਟੀਆਂ/ਜਥੇਬੰਦੀਆਂ ਜਿਵੇਂ ਇੰਟਰਨੈਸ਼ਨਲ ਡੈਮੋਕਰੈਟਿਕ ਪਾਰਟੀ, ਲੋਕ ਭਲਾਈ ਪਾਰਟੀ, ਨੈਸ਼ਨਲ ਫਰਟੀਲਾਈਜ਼ਰਜ਼ ਇੰਪਲਾਈਜ਼ ਯੂਨੀਅਨ, ਬਠਿੰਡਾ ਤੇ ਲਹਿਰਾ ਮੁਹੱਬਤ ਥਰਮਲ ਇੰਪਲਾਈਜ਼ ਯੂਨੀਅਨ, ਟੀ.ਐਸ.ਯੂ., ਪੈਰਾ ਮੈਡੀਕਲ ਐਸੋਸ਼ੀਏਸ਼ਨ, ਡੀ.ਟੀ.ਐਫ, ਸ਼ਹੀਦ ਭਗਤ ਸਿੰਘ ਲਾਇਬਰੇਰੀ ਜੀਦਾ ਤੇ ਫਰੀਦਕੋਟ ਕੋਟਲੀ, ਸ਼ਹੀਦ ਭਗਤ ਸਿੰਘ ਕਲੱਬ ਚੁੱਘੇ ਕਲਾਂ, ਪੀ.ਆਰ.ਟੀ.ਸੀ. ਬਠਿੰਡਾ ਕੈਂਟ, ਸਾਹਿਤ ਸਭਾ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਸੂਬਾ ਕਮੇਟੀ ਮੈਂਬਰ ਬਲਵਿੰਦਰ ਬਰਨਾਲਾ, ਐਡਵੋਕੇਟ ਹਰਿੰਦਰ ਲਾਲੀ, ਸੁਖਦੇਵ ਫਗਵਾੜਾ, ਸੁਖਵਿੰਦਰ ਬਾਗਪੁਰ, ਚੰਨਣ ਵਾਂਦਰ, ਬਲਬੀਰ ਚੰਦ ਲੌਂਗੋਵਾਲ ਆਦਿ ਆਗੂ ਹਾਜ਼ਰ ਸਨ।

ਕਨਵੈਨਸ਼ਨ ਨੇ ਮਤੇ ਪਾਸ ਕਰਕੇ ਮੰਗ ਕੀਤੀ ਕਿ ਫਾਜ਼ਿਲਕਾ ਘਟਨਾ ਦੇ ਦੋਸ਼ੀਆਂ ਖਿਲਾਫ ਮੁਕੱਦਮੇ ਦਰਜ ਕੀਤੇ ਜਾਣ, ਮੁੱਖ ਮੰਤਰੀ ਪੰਜਾਬ ਵੱਲੋਂ ਤਰਕਸ਼ੀਲ ਸਾਹਿਤ 'ਤੇ ਪਾਬੰਦੀ ਲਾਉਣ ਵਾਲਾ ਦਿੱਤਾ ਬਿਆਨ ਵਾਪਿਸ ਲਿਆ ਜਾਵੇ, ਫਿਰਕੂ ਤੇ ਭੜਕਾਊ ਪ੍ਰਦਰਸ਼ਨਾਂ 'ਤੇ ਪੂਰਨ ਪਾਬੰਦੀ ਲਾਈ ਜਾਵੇ, ਤਰਕਸ਼ੀਲ ਆਗੂਆਂ ਅਤੇ ਦਫਤਰਾਂ ਦੀ ਸੁਰੱਖਿਆ ਯਕੀਨੀ ਬਣਾਈ ਜਾਵੇ, ਕਿਰਨਜੀਤ ਕਤਲ ਕਾਂਡ ਵਿਰੋਧੀ ਐਕਸ਼ਨ ਕਮੇਟੀ ਦੇ ਆਗੂ ਮਨਜੀਤ ਧਨੇਰ ਦੀ ਉਮਰ ਕੈਦ ਦੀ ਸਜ਼ਾ ਰੱਦ ਕੀਤੀ ਜਾਵੇ। ਕਨਵੈਨਸ਼ਨ ਨੇ ਇੱਕ ਮਤੇ ਰਾਹੀਂ ਬਠਿੰਡਾ ਵਿਖੇ ਆਂਗਣਵਾੜੀ ਵਰਕਰਾਂ ਤੇ ਕੀਤੇ ਲਾਠੀਚਾਰਜ, ਪੱਤਰਕਾਰਾਂ ਨਾਲ ਕੀਤੀ ਬਦਸਲੂਕੀ ਅਤੇ ਜਲੰਧਰ ਵਿਖੇ ਕੰਪਿਊਟਰ ਟੀਚਰਾਂ ਦੀ ਕੀਤੀ ਕੁੱਟਮਾਰ ਦੀ ਵੀ ਨਿਖੇਧੀ ਕੀਤੀ। ਕਨਵੈਨਸ਼ਨ ਦੀ ਸਮਾਪਤੀ ਹੇਮ ਰਾਜ ਸਟੈਨੋ ਨੇ ਜਿੱਥੇ ਪੰਜਾਬ ਸਰਕਾਰ ਅਤੇ ਪ੍ਰਸ਼ਾਸਨ ਵੱਲੋਂ ਪੂਰੀ ਤਰ੍ਹਾਂ ਫਿਰਕੂ ਸੰਗਠਨਾਂ ਦੇ ਹੱਕ ਵਿੱਚ ਭੁਗਤਣ ਦੀ ਕਰੜੇ ਸ਼ਬਦਾਂ ਵਿੱਚ ਦਲੀਲਾਂ ਸਹਿਤ ਨਿਖੇਧੀ ਕਰਨ ਦੇ ਨਾਲ ਨਾਲ ਕਨਵੈਨਸ਼ਨ ਵਿੱਚ ਸ਼ਾਮਲ ਸੰਗਠਨਾਂ ਅਤੇ ਪਹੁੰਚੇ ਜੁਝਾਰੂ ਲੋਕਾਂ ਦਾ ਧੰਨਵਾਦ ਵੀ ਕੀਤਾ। ਉਨ੍ਹਾਂ ਚਿਤਾਵਨੀ ਦਿੰਦਿਆ ਕਿਹਾ ਕਿ ਜੇਕਰ ਦੋਸ਼ੀਆਂ ਖਿਲਾਫ ਜਲਦ ਹੀ ਕੋਈ ਕਾਰਵਾਈ ਨਾ ਕੀਤੀ ਗਈ ਤਾਂ ਅਗਾਊਂ ਵੀ ਐਕਸ਼ਨ ਉਲੀਕਿਆ ਜਾਵੇਗਾ। ਇਸ ਮੌਕੇ 'ਤੇ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਪ੍ਰਕਾਸ਼ਿਤ ਕੀਤਾ ਲੀਫਲੈਟ 'ਫਾਜ਼ਿਲਕਾ ਫਿਰਕੂ ਲਪੇਟ 'ਚ ਕਿਉਂ?' ਵੀ ਹਜ਼ਾਰਾਂ ਦੀ ਗਿਣਤੀ ਵਿੱਚ ਵੰਡਿਆ ਗਿਆ। ਕਨਵੈਨਸ਼ਨ ਉਪਰੰਤ ਨਾਅਰੇ ਮਾਰਦਿਆਂ ਰੋਸ ਮੁਜ਼ਾਹਰਾ ਕੀਤਾ ਗਿਆ। ਇਸ ਮੌਕੇ ਲੋਕ ਤਰਕਸ਼ੀਲ ਸਾਹਿਤ ਦੀਆਂ ਸਟਾਲਾਂ 'ਤੇ ਉਮੜ ਹੀ ਪਏ।

---

... ਸਫ਼ਾ 11 ਦੀ ਬਾਕੀ

ਦਾ ਹੁਨਰ ਜਾਣਿਆ ਹੈ ਅਤੇ ਨਫ਼ਰਤ ਤੇ ਡਰ ਨੂੰ ਘਟਾਉਣ ਦੇ ਤਰੀਕੇ ਵੀ ਉਸ ਕੋਲ ਮੌਜੂਦ ਹਨ।

ਔਰਤ ਨਾਲ ਜੁੜੇ ਪਹਿਲੂਆਂ ਨੂੰ ਲੈ ਕੇ ਗੱਲ ਕਰ ਰਹੇ ਹਾਂ, ਇਸੇ ਸੰਦਰਭ ਵਿੱਚ ਹੀ ਸਾਨੂੰ ਵਿਰਾਸਤ ਵਿੱਚ ਮਿਲਿਆ ਹੈ ਕਿ ਕੁੜੀਆਂ ਦੀ ਮੱਤ ਗਿੱਟੇ ਵਿੱਚ ਹੁੰਦੀ ਹੈ, ਔਰਤ ਪੈਰ ਦੀ ਜੁੱਤੀ ਹੈ। ਸਾਡੇ ਵਿਰਸੇ ਨੇ ਸਾਨੂੰ ਅਜਿਹੀਆਂ ਅਖ਼ਾਣਾਂ ਤੇ ਰਵਾਇਤਾਂ ਦਿੱਤੀਆਂ ਹਨ ਜਿਵੇਂ : 'ਗੁੜ ਖਾਈਂ, ਪੂਣੀ ਕੱਤੀਂ, ਆਪ ਨਾ ਆਵੀਂ ਵੀਰਾ ਘੱਤੀਂ'। ਇਸ ਤਰ੍ਹਾਂ ਦੀਆਂ ਅਨੇਕਾਂ ਕਹਾਵਤਾਂ ਤੇ ਲੋਕ ਗੀਤ ਹਨ ਜੋ ਔਰਤ ਤੋਂ ਇਲਾਵਾ ਹੋਰ ਵੀ ਕਾਰਜ ਵਿਧੀਆਂ ਨਾਲ ਜੁੜੀਆਂ ਹਨ ਜੋ ਮਨੁੱਖ਼ੀ ਵਿਕਾਸ ਤੇ ਕਿੰਤੂ ਕਰਦੀਆਂ ਹਨ। ਮੁਸਲਮਾਨਾਂ ਲਈ ਹਿੰਦੂ ਕਾਫ਼ਰ ਤੇ ਹਿੰਦੂਆਂ ਲਈ ਮੁਸਲਮਾਨ ਗਲੀਜ਼। ਅਸੀਂ ਕਦੇ ਇਨ੍ਹਾਂ ਬਾਰੇ ਸੋਚਦੇ ਹੀ ਨਹੀਂ। ਉਂਜ ਹੀ ਇਨ੍ਹਾਂ ਰਵਾਇਤਾਂ ਨੂੰ ਅੱਖਾਂ ਮੀਚ ਕੇ ਤੋਰੀ ਜਾਂਦੇ ਹਾਂ। ਕੋਈ ਸਵਾਲ ਨਹੀਂ, ਕੋਈ ਕਿੰਤੂ ਪ੍ਰੰਤੂ ਨਹੀਂ। ਅਸੀਂ ਕਿਸ ਚੀਜ਼ ਨੂੰ ਅਪਣਾਇਆ ਹੈ? ਪ੍ਰਭਾਤ ਫੇਰੀਆਂ, ਨਗਰ ਕੀਰਤਨਾਂ ਨੂੰ, ਇਹੀ ਨਾ? ਵਿਰਾਸਤ ਦੇ ਇਹ ਕੁਝ ਕੁ ਨਾਂਮਾਤਰ ਪਹਿਲੂ ਤੁਹਾਡੇ ਨਾਲ ਸਾਂਝੇ ਕੀਤੇ ਹਨ। ਤੁਸੀਂ ਬਹੁਤ ਸਾਰੇ ਅਜਿਹੇ ਪਹਿਲੂਆਂ ਤੋਂ ਵਾਕਫ਼ ਹੋ। ਤੁਹਾਡੇ ਆਲੇ ਦੁਆਲੇ ਅਨੇਕਾਂ ਅਜਿਹੀਆਂ ਰਵਾਇਤਾਂ ਹਨ। ਕਦੇ ਠਰ੍ਹਮੇ ਨਾਲ ਸੋਚਣਾ, ਕੀ ਇਹੋ ਵਿਰਾਸਤ ਹੈ? ਜਿਸ ਨੂੰ ਸਾਂਭਣ ਦੀ ਗੱਲ ਹੁੰਦੀ ਹੈ। ਕੀ ਇਹੀ ਵਿਰਾਸਤ ਹੈ, ਜਿਸ ਵਿੱਚ ਪਛਾਣ ਲੱਭ ਕੇ ਕੋਈ ਗਰਦਨ ਅਕੜਾ ਕੇ ਤੁਰਨ ਵਿੱਚ ਮਾਣ ਮਹਿਸੂਸ ਕਰਦਾ ਹੈ? ਕੀ ਇਹੋ ਵਿਰਾਸਤ ਹੈ ਜਿਸ ਨੂੰ ਅਪਨਾਉਣ ਦੀ ਦੁਹਾਈ ਦਿੱਤੀ ਜਾਂਦੀ ਹੈ। ਕਦੇ ਵਿਰਾਸਤ ਦੀ ਸਾਂਭ ਸੰਭਾਲ ਨੂੰ ਇਸ ਦ੍ਰਿਸ਼ਟੀਕੋਣ ਤੋਂ ਦੇਖਿਆ ਹੈ ਕਿ ਇਹ ਕਿਵੇਂ ਸਾਨੂੰ ਮਨੁੱਖ਼ ਦੀ ਪਹਿਚਾਣ ਦਿਵਾਉਂਦੀ ਹੈ, ਕਿਵੇਂ ਇਹ ਸਾਡੀ ਵਿਲੱਖ਼ਣ ਪ੍ਰਾਪਤੀ, ਸਾਡੀ ਵਿਰਾਸਤ ਸਾਨੂੰ ਜਾਨਵਰਾਂ ਕੋਲੋਂ ਵੱਖਰਾ ਕਰਦੀ ਹੈ। ਜੇਕਰ ਵਿਰਾਸਤ ਵਿੱਚੋਂ ਕੁਝ ਸੰਭਾਲਣ ਦੀ ਲੋੜ ਹੈ ਤਾਂ ਉਹ ਹੈ ਪਿਆਰ ਤੇ ਆਪਸੀ ਸਹਿਯੋਗ। ਵਿਰਾਸਤ ਵਿੱਚੋਂ ਜੇਕਰ ਕੁਝ ਅਪਨਾਉਣ ਦੀ ਲੋੜ ਹੈ ਤਾਂ ਉਹ ਹੈ ਸਹਿਣਸ਼ੀਲਤਾ ਤੇ ਹਮਦਰਦੀ ਦੇ ਗੁਣ। ਵਿਰਾਸਤ ਜੇਕਰ ਮਨੁੱਖ਼ ਦੀ 'ਰੂਹ' ਹੈ ਅਤੇ ਮਨੁੱਖ਼ੀ ਵਿਕਾਸ ਦੀ ਕਹਾਣੀ ਦਾ ਕੇਂਦਰ ਹੈ ਤਾਂ ਵਿਰਾਸਤ ਦੀ ਰੂਹ ਪਿਆਰ, ਸਹਿਯੋਗ ਤੇ ਸਦਭਾਵਨਾ ਹੈ।

97, ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ ਅੰਮ੍ਰਿਤਸਰ, 98158-08506

# ਜਲਵਾਯੂ ਤੇ ਖ਼ੇਤ

ਡਾ. ਡੀ.ਪੀ. ਸਿੰਘ

ਜਲਵਾਯੂ ਤਬਦੀਲੀ ਤੇ ਖ਼ੇਤੀਬਾੜੀ ਕਾਰਜ ਪਰਸਪਰ ਸਬੰਧਤ ਕ੍ਰਿਆਵਾਂ ਹਨ। ਇਹ ਦੋਨੋਂ ਕਿਰਿਆਵਾਂ ਹੀ ਵਿਸ਼ਵ ਵਿਆਪੀ ਪੱਧਰ ਤੇ ਵਾਪਰਦੀਆਂ ਹਨ। ਵਿਸ਼ਵ ਵਿਆਪੀ ਤਾਪਮਾਨ ਵਧਣ ਦੇ ਕਾਰਣ ਜਿੱਥੇ ਵਾਯੂਮੰਡਲ ਦਾ ਤਾਪਮਾਨ ਵਧਣ, ਵਧੇਰੇ ਮੀਂਹ ਪੈਣ ਤੇ ਗਲੇਸ਼ੀਅਰਾਂ ਤੇ ਤੇਜ਼ੀ ਨਾਲ ਪਿਘਲਣ ਦਾ ਖ਼ਦਸ਼ਾ ਹੈ ਉੱਥੇ ਇਸ ਕਾਰਣ ਖ਼ੇਤੀਬਾੜੀ ਕਾਰਜਾਂ ਤੇ ਸਬੰਧਤ ਪੈਦਾਵਾਰ ਦੇ ਵੀ ਗੰਭੀਰ ਰੂਪ ਵਿੱਚ ਪ੍ਰਭਾਵਿਤ ਹੋਣ ਦਾ ਅੰਦਾਜ਼ਾ ਹੈ ਕਿਉਂਕਿ ਤਪਸ਼, ਬਾਰਿਸ਼, ਗਲੇਸ਼ੀਅਰਾਂ ਦੀ ਹੋਂਦ ਤੇ ਖ਼ੇਤੀਬਾੜੀ ਦੀ ਪੈਦਾਵਾਰ, ਮਨੁੱਖਾਂ ਅਤੇ ਪਾਲਤੂ ਪਸ਼ੂਆਂ ਲਈ ਲੋੜੀਂਦੇ ਖਾਧ ਪਦਾਰਥ ਪੈਦਾ ਕਰਨ ਲਈ ਅੱਤ ਲੋੜੀਂਦੇ ਤੱਤ ਹਨ। ਇਨ੍ਹਾਂ ਤੱਤਾਂ ਤੋਂ ਇਲਾਵਾ ਸਾਡੇ ਵਾਯੂਮੰਡਲ ਵਿੱਚ ਵਧ ਰਹੀ ਕਾਰਬਨ ਡਾਈਆਕਸਾਈਡ ਦੀ ਮਿਕਦਾਰ ਦੇ ਖ਼ੇਤੀਬਾੜੀ ਦੀ ਉਪਜ ਉੱਤੇ ਮਾੜੇ ਤੇ ਚੰਗੇ ਦੋਨੋ ਤਰ੍ਹਾਂ ਦੇ ਪ੍ਰਭਾਵ ਪੈਣ ਦਾ ਅੰਦਾਜ਼ਾ ਹੈ।

ਜਲਵਾਯੂ ਤਬਦੀਲੀ ਦਾ ਖ਼ੇਤੀਬਾੜੀ ਉਤਪਾਦਨ ਕ੍ਰਿਆਵਾਂ ਉੱਪਰ ਕੁੱਲ ਪ੍ਰਭਾਵ, ਇਨ੍ਹਾਂ ਸਾਰੇ ਤੱਤਾਂ ਦੇ ਆਪਸੀ ਸੰਤੁਲਨ ਉੱਪਰ ਨਿਰਭਰ ਕਰੇਗਾ। ਵਿਸ਼ਵ ਵਿਆਪੀ ਪੱਧਰ ਉੱਤੇ ਵਾਪਰਨ ਵਾਲੀਆਂ ਤਬਦੀਲੀਆਂ ਦੇ ਪ੍ਰਭਾਵਾਂ ਬਾਰੇ ਸਹੀ ਅਨੁਮਾਨ, ਸਾਨੂੰ ਖ਼ੇਤੀਬਾੜੀ ਉਤਪਾਦਨ ਕਾਰਜਾਂ ਨੂੰ ਵੱਧ ਤੋਂ ਵੱਧ ਕਰਨ ਲਈ, ਯੋਗ ਖ਼ੇਤੀਬਾੜੀ ਕ੍ਰਿਆਵਾਂ ਅਪਨਾਉਣ ਵਿੱਚ ਮੱਦਦ ਕਰਨ ਦੀ ਯੋਗਤਾ ਰੱਖਦੇ ਹਨ। ਇਸ ਦੇ ਨਾਲ ਹੀ ਖ਼ੇਤੀਬਾੜੀ ਕਾਰਜਾਂ ਨੇ ਵੀ ਵਾਤਾਵਰਨੀ ਤਬਦੀਲੀਆਂ ਉੱਤੇ ਮਹੱਤਵ ਪੂਰਨ ਪ੍ਰਭਾਵ ਪਾਇਆ ਹੈ। ਮੂਲ ਰੂਪ ਵਿੱਚ ਖ਼ੇਤੀਬਾੜੀ ਪੈਦਾਵਾਰ ਤੋਂ ਪੈਦਾ ਹੋਈਆਂ ਗਰੀਨ ਹਾਊਸ ਗੈਸਾਂ ਜਿਵੇਂ ਕਿ ਕਾਰਬਨ ਡਾਈਆਕਸਾਈਡ, ਮੀਥੇਨ ਤੇ ਨਾਈਟ੍ਰਿਸ ਆਕਸਾਈਡ ਕਾਰਣ ਵਾਯੂ ਮੰਡਲ ਵਿੱਚ ਇਨ੍ਹਾਂ ਗੈਸਾਂ ਦੀ ਮਿਕਦਾਰ ਸੰਤੁਲਿਤ ਪੱਧਰ ਤੋਂ ਕਾਫ਼ੀ ਵਧੇਰੇ ਹੋ ਗਈ ਹੈ। ਦੂਸਰਾ, ਖ਼ੇਤੀਬਾੜੀ ਕਾਰਜਾਂ ਹੇਠ ਵਿਸ਼ਵ ਦੇ ਭੂਮੀ ਖ਼ੇਤਰ ਦਾ ਵੱਡਾ ਹਿੱਸਾ ਆ ਜਾਣ ਕਾਰਣ ਧਰਤੀ ਦੇ ਸਤਹੀ ਕਵਚ ਦਾ ਰੂਪ ਹੀ ਬਦਲ ਗਿਆ ਹੈ ਜਿਸ ਕਾਰਣ ਧਰਤੀ ਦੀ ਸੂਰਜੀ ਤਪਸ਼ ਤੇ ਰੌਸ਼ਨੀ ਨੂੰ ਸੋਖ਼ਣ ਤੇ ਪ੍ਰਾਵਰਤਨ ਕਰਨ ਦੀ ਯੋਗਤਾ ਬਦਲ ਗਈ ਹੈ। ਜੰਗਲਾਂ ਦੀ ਵੱਡੇ ਪੱਧਰ ਤੇ ਕਟਾਈ ਨੇ ਅਤੇ ਧਰਤੀ ਦੇ ਵੱਡੇ ਖ਼ੇਤਰ ਉੱਤੇ ਮਾਰੂਥਲ ਦੇ ਫ਼ੈਲਾਓ ਕਾਰਣ ਵਾਯੂ ਮੰਡਲ ਵਿੱਚ ਮੌਜੂਦ ਕਾਰਬਨ ਡਾਈਆਕਸਾਈਡ ਦੀ ਮਾਤਰਾ ਨੂੰ ਘੱਟ ਕਰਨ ਵਾਲੇ ਸ੍ਰੋਤਾਂ (ਰੁੱਖਾਂ) ਦੀ ਮਾਤਰਾ ਕਾਫ਼ੀ ਘਟ ਚੁੱਕੀ ਹੈ। ਅੱਜ ਵਿਸ਼ਵ ਭਰ ਵਿੱਚ ਫ਼ਾਸਿਲ ਫ਼ਿਊਲਾਂ (ਤੇਲ, ਪੈਟਰੋਲ, ਕੋਲਾ ਤੇ ਡੀਜ਼ਲ ਆਦਿ) ਦੀ ਲਾਗਾਤਾਰ ਤੇ ਵਧ ਰਹੀ ਮਾਤਰਾ ਸਾਡੇ ਵਾਯੂ ਮੰਡਲ ਵਿੱਚ ਕਾਰਬਨ ਡਾਈਆਕਸਾਈਡ ਦੀ ਮਿਕਦਾਰ ਨੂੰ ਨਿਰੰਤਰ ਵਧਾ ਰਹੀ ਹੈ। ਵੱਡੇ ਪੱਧਰ ਤੇ ਕੀਤੇ ਜਾ ਰਹੇ ਖ਼ੇਤੀਬਾੜੀ ਕਾਰਜ ਵੀ ਮੀਥੇਨ ਤੇ ਨਾਈਟ੍ਰਿਸ ਆਕਸਾਈਡ ਵਰਗੀਆਂ ਗੈਸਾਂ ਦੀ ਵਧੇਰੇ ਮਿਕਦਾਰ ਨੂੰ ਲਗਾਤਾਰ ਵਾਯੂ ਮੰਡਲ ਵਿੱਚ ਭੇਜ ਰਹੇ ਹਨ। ਬੇਸ਼ੱਕ 20ਵੀਂ ਸਦੀ ਤੇ 21ਵੀਂ ਸਦੀ ਦੇ ਪਹਿਲੇ ਦਹਾਕੇ ਦੌਰਾਨ ਹੋਈ ਬੇਮਿਸਾਲ ਤਕਨੀਕੀ ਉੱਨਤੀ ਕਾਰਣ ਅੱਜ ਸਾਡੇ ਕੋਲ ਫ਼ਸਲੀ ਉਤਪਾਦਨ ਲਈ ਸੁਧਰੀਆਂ ਵੰਨਗੀਆਂ, ਜੈਨੇਟਿਕ ਤੌਰ ਤੇ ਸੰਸ਼ੋਧਿਤ ਬੀਜ ਤੇ ਉੱਤਮ ਸਿੰਜਾਈ ਪ੍ਰਣਾਲੀਆਂ ਮੌਜੂਦ ਹਨ ਪਰ ਫਿਰ ਵੀ ਖ਼ੇਤੀਬਾੜੀ ਦੀ ਪੈਦਾਵਾਰ ਮੌਸਮ ਉੱਤੇ ਕਾਫ਼ੀ ਹੱਦ ਤੱਕ ਨਿਰਭਰ ਕਰਦੀ ਹੈ। ਫ਼ਸਲੀ ਉਤਪਾਦਨ ਧਰਤੀ ਦੇ ਗੁਣਾਂ ਤੇ ਕੁਦਰਤੀ ਜੀਵਾਂ ਦੇ ਰੋਲ ਉੱਤੇ ਨਿਰਭਰ ਕਰਦਾ ਹੈ। ਖ਼ੇਤੀਬਾੜੀ ਉਤਪਾਦਨ ਕਾਰਜਾਂ ਉੱਤੇ ਜਲਵਾਯੂ ਦਾ ਪ੍ਰਭਾਵ ਭਿੰਨ-ਭਿੰਨ ਥਾਵਾਂ ਉੱਤੇ ਮੌਜੂਦ ਸਥਾਨਕ ਜਲਵਾਯੂ ਹਾਲਤਾਂ ਉੱਤੇ ਵਧੇਰੇ ਨਿਰਭਰ ਕਰਦਾ ਹੈ ਨਾ ਕਿ ਵਿਸ਼ਵ ਵਿਆਪੀ ਜਲਵਾਯੂ ਹਾਲਤਾਂ ਉੱਤੇ। ਇਸੇ ਲਈ ਖ਼ੇਤੀਬਾੜੀ ਮਾਹਰ ਹਰ ਇੱਕ ਸਥਾਨਕ ਖ਼ੇਤਰ ਉੱਤੇ ਜਲਵਾਯੂ ਤਬਦੀਲੀਆਂ ਦਾ ਅਨੁਮਾਨ ਲਗਾਉਣ ਲਈ ਉਸ ਖ਼ਿੱਤੇ ਨੂੰ ਇਕੱਲੇ-ਇਕੱਲੇ ਤੌਰ ਤੇ ਜਾਂਚਦੇ ਹਨ। ਅਜੋਕੇ ਸਮੇਂ ਅੰਦਰ ਖ਼ੇਤੀਬਾੜੀ ਪੈਦਾਵਾਰ ਸਬੰਧਤ ਵਪਾਰ ਕਾਰਜਾਂ ਵਿੱਚ ਵੱਡਾ ਵਾਧਾ ਹੋਇਆ ਹੈ। ਅਨੇਕ ਦੇਸ਼ ਖ਼ਾਧ ਪਦਾਰਥਾਂ ਦੀ ਵੱਡੀ ਮਾਤਰਾ ਹੋਰਨਾਂ ਦੇਸ਼ਾਂ ਨੂੰ ਦਰਾਮਦ ਕਰਦੇ ਹਨ ਤੇ ਇੰਜ ਇਨ੍ਹਾਂ ਦੇਸ਼ਾਂ ਦੀ ਰਾਸ਼ਟਰੀ ਆਮਦਨ ਦਾ ਵੱਡਾ ਹਿੱਸਾ ਇਸੇ ਵਪਾਰ ਉੱਤੇ ਨਿਰਭਰ ਕਰਦਾ ਹੈ। ਅੰਤਰ ਰਾਸ਼ਟਰੀ ਵਪਾਰ ਦਾ ਇਹ ਪੱਖ਼ ਵੀ ਵਿਆਪਕ ਪੱਧਰ ਉੱਤੇ ਵਾਪਰਨ ਵਾਲੀਆਂ ਜਲਵਾਯੂ ਤਬਦੀਲੀਆਂ ਦੇ ਪ੍ਰਭਾਵਾਂ ਨੂੰ ਜਾਨਣ ਲਈ ਅਤਿ ਜ਼ਰੂਰੀ ਬਣਾ ਦਿੰਦਾ ਹੈ। ਅੰਤਰ ਰਾਸ਼ਟਰੀ ਜਲਵਾਯੂ ਤਬਦੀਲੀ ਪੈਨਲ ਦੇ ਅਨੁਮਾਨਾਂ ਦੀ ਤੀਸਰੀ ਰਿਪੋਰਟ ਦਾ ਨਿਰਣਾ ਹੈ ਕਿ ਵਿਸ਼ਵ ਦੇ ਸਭ ਤੋਂ ਗਰੀਬ ਦੇਸ਼ ਅਣਸੁਖ਼ਾਵੀਆਂ ਜਲਵਾਯੂ ਤਬਦੀਲੀਆਂ ਤੋਂ ਵੱਡਾ ਨੁਕਸਾਨ ਉਠਾਉਣਗੇ। ਤਪਤ ਖ਼ੇਤਰ ਤੇ ਨਿਮਨ ਤਪਤ ਖ਼ੇਤਰ ਦੇ ਦੇਸ਼ਾਂ ਵਿੱਚ ਫ਼ਸਲੀ ਉਤਪਾਦਨ ਘਟ ਜਾਵੇਗਾ ਕਿਉਂਕਿ ਉੱਥੇ ਪਾਣੀ ਦੀ ਉਪਲਬਧੀ ਘਟ ਚੁੱਕੀ ਹੋਵੇਗੀ। ਇਨ੍ਹਾਂ ਖ਼ੇਤਰਾਂ ਵਿੱਚ ਫਸਲਾਂ ਦੇ

> ਬੇਸ਼ੱਕ ਗਰੀਨ ਹਾਊਸ ਗੈਸਾਂ ਦੇ ਨਿਕਾਸ ਵਿੱਚ ਭਾਰਤ ਦਾ ਹਿੱਸਾ ਹੋਰਨਾਂ ਦੇਸ਼ਾਂ ਦੀ ਤੁਲਨਾ ਵਿੱਚ ਕਾਫ਼ੀ ਘੱਟ ਹੈ ਪਰ ਜਲਵਾਯੂ ਤਬਦੀਲੀਆਂ ਕਾਰਣ ਭਾਰਤ ਨੂੰ ਵੱਡਾ ਨੁਕਸਾਨ ਹੋਣ ਦਾ ਅੰਦਾਜ਼ਾ ਹੈ। ਵਿਸ਼ਵ ਵਿਆਪੀ ਤਾਪਮਾਨ ਵਾਧੇ ਦੀ ਨਿਰੰਤਰਤਾ ਜੇ ਇਹੋ ਬਣੀ ਰਹੀ ਤਾਂ ਸੰਨ 2080 ਤੋਂ 2110 ਦੌਰਾਨ ਭਾਰਤ ਵਿਖੇ ਫ਼ਸਲੀ ਪੈਦਾਵਾਰ ਦੇ 10 ਤੋਂ 40 ਪ੍ਰਤੀਸ਼ਤ ਤੱਕ ਘਟ ਜਾਣ ਦੀ ਸੰਭਾਵਨਾ ਹੈ।



ਦੁਸ਼ਮਣ ਕੀੜਿਆਂ ਦੀਆਂ ਨਵੀਆਂ ਤੇ ਵਿਭਿੰਨ ਵੰਨਗੀਆਂ ਪੈਦਾ ਹੋ ਜਾਣਗੀਆਂ ਜੋ ਫ਼ਸਲੀ ਪੈਦਾਵਾਰ ਨੂੰ ਵੱਡੇ ਨੁਕਸਾਨ ਦਾ ਕਾਰਣ ਬਣ ਸਕਣ ਦੀ ਸਮਰੱਥਾ ਰੱਖਣਗੀਆਂ। ਅਫ਼ਰੀਕਾ ਤੇ ਲਾਤੀਨੀ ਅਮਰੀਕਾ ਦੇ ਦੇਸ਼ਾਂ ਵਿਖੇ ਜਿੱਥੇ ਵਾਯੂਮੰਡਲੀ ਤਾਪਮਾਨ ਬਹੁਤ ਵਧੇਰੇ ਹੈ ਤੇ ਫ਼ਸਲਾਂ ਦਾ ਉਤਪਾਦਨ ਬਾਰਸ਼ ਉੱਤੇ ਨਿਰਭਰ ਕਰਦਾ ਹੈ ਉੱਥੇ ਜਲਵਾਯੂ ਹਾਲਤਾਂ ਵਿੱਚ ਥੋੜ੍ਹੀ ਤਬਦੀਲੀ ਵੀ ਪੈਦਾਵਾਰ ਦੀ ਮਾਤਰਾ ਵਿੱਚ ਵੱਡਾ ਘਾਟਾ ਪੈਦਾ ਕਰ ਦੇਵੇਗੀ। 21ਵੀਂ ਸਦੀ ਦੌਰਾਨ ਇਸ ਖ਼ੇਤਰ ਵਿਖੇ ਫ਼ਸਲੀ ਉਤਪਾਦਨ ਵਿੱਚ 30 ਪ੍ਰਤੀਸ਼ਤ ਤੱਕ ਘਾਟਾ ਪੈਦਾ ਹੋ ਜਾਣ ਦਾ ਅਨੁਮਾਨ ਹੈ। ਜਲ ਜੀਵਾਂ ਤੇ ਮੱਛੀ ਉਤਪਾਦਨ ਕਾਰਜਾਂ ਵਿੱਚ ਵੀ ਗੰਭੀਰ ਸਮੱਸਿਆਵਾਂ ਪੈਦਾ ਹੋਣ ਦੇ ਆਸਾਰ ਹਨ। ਵਾਯੂ ਮੰਡਲ ਵਿੱਚ ਵਧ ਰਹੀ ਗ੍ਰੀਨ ਹਾਊਸ ਗੈਸਾਂ ਦੀ ਮਿਕਦਾਰ ਕਾਰਣ ਵਾਪਰਨ ਵਾਲੀਆਂ ਜਲਵਾਯੂ ਤਬਦੀਲੀਆਂ ਨਾਲ ਭਿੰਨ-ਭਿੰਨ ਖ਼ੇਤਰਾਂ ਵਿੱਚ ਫਸਲਾਂ ਨੂੰ ਭਿੰਨ-ਭਿੰਨ ਢੰਗਾਂ ਨਾਲ ਪ੍ਰਭਾਵਿਤ ਕਰਨ ਦਾ ਅਨੁਮਾਨ ਹੈ ਜਿਵੇਂ ਕਿ ਬਰਤਾਨਵੀ ਮੌਸਮੀ ਸੰਸਥਾ ਦੇ ਇੱਕ ਅੰਦਾਜ਼ੇ ਅਨੁਸਾਰ ਪਾਕਿਸਤਾਨ ਵਿਖੇ ਉਪਰੋਕਤ ਕਾਰਣ ਕਰਕੇ ਫ਼ਸਲੀ ਉਤਪਾਦਨ ਦੀ ਮਾਤਰਾ 50 ਪ੍ਰਤੀਸ਼ਤ ਤੱਕ ਘਟ ਜਾਵੇਗੀ ਜਦਕਿ ਯੂਰਪ ਵਿਖੇ ਉਚਿਤ ਮੌਸਮੀ ਹਾਲਤਾਂ ਦੇ ਪੈਦਾ ਹੋ ਜਾਣ ਕਾਰਣ ਉੱਥੇ ਫਸਲੀ ਉਤਪਾਦਨ 25 ਪ੍ਰਤੀਸ਼ਤ ਵਧ ਜਾਵੇਗਾ। ਜਲਵਾਯੂ ਤਬਦੀਲੀਆਂ ਦੇ ਖ਼ੇਤੀਬਾੜੀ ਉਤਪਾਦਨ ਕਾਰਜਾਂ ਉੱਤੇ ਲੰਮੇ ਅਰਸੇ ਦੇ ਪ੍ਰਭਾਵ ਇੰਜ ਹੋਣ ਦਾ ਅੰਦਾਜ਼ਾ ਹੈ :

1. ਫਸਲੀ ਉਤਪਾਦਨ ਦੀ ਗੁਣਤਾ ਤੇ ਮਾਤਰਾ ਵਿੱਚ ਫ਼ਰਕ ਆ ਜਾਵੇਗਾ।
2. ਖ਼ੇਤੀਬਾੜੀ ਕਾਰਜਾਂ ਵਿੱਚ ਤਬਦੀਲੀ ਪੈਦਾ ਹੋ ਜਾਵੇਗੀ ਖ਼ਾਸ ਕਰ ਸਿੰਜਾਈ ਕਾਰਜਾਂ ਦੇ ਢੰਗ ਬਦਲ ਜਾਣਗੇ ਤੇ ਜੜ੍ਹੀ-ਬੂਟੀ ਨਾਸ਼ਕਾਂ, ਕੀਟ-ਨਾਸ਼ਕਾਂ ਤੇ ਖਾਦਾਂ ਦੇ ਵਰਤੋਂ ਕਾਰਜਾਂ ਵਿੱਚ ਤਬਦੀਲੀ ਕਰਨੀ ਪਵੇਗੀ।
3. ਵਾਤਾਵਰਣੀ ਹਾਲਤ ਫ਼ਸਲੀ ਵਿਭਿੰਨਤਾ ਵਿੱਚ ਘਾਟਾਂ ਪੈਦਾ ਕਰ ਦੇਣਗੇ। ਭੂ-ਜਲ ਨਿਕਾਸ ਕਾਰਜਾਂ ਤੇ ਭੂ-ਖ਼ੋਰ ਕਾਰਜਾਂ ਦੀ ਬਾਰੰਮ ਬਾਰਤਾ ਤੇ ਤੀਬਰਤਾ ਵਿੱਚ ਬਦਲਾਵ ਆ ਜਾਵੇਗਾ।
4. ਕਈ ਵਾਹੀਯੋਗ ਖ਼ੇਤਰ ਨਸ਼ਟ ਹੋ ਜਾਣਗੇ ਤੇ ਕਈ ਨਵੇਂ ਭੂ ਖ਼ੇਤਰ ਵਾਹੀਯੋਗ ਬਣ ਜਾਣਗੇ।
5. ਕਈ ਪੌਦੇ ਤੇ ਜੀਵ ਖ਼ੁਦ ਨੂੰ ਨਵੇਂ ਹਾਲਾਤਾਂ ਮੁਤਾਬਕ ਢਾਲ ਲੈਣਗੇ ਪਰ ਮਨੁੱਖ਼ ਨੂੰ ਨਵੇਂ ਹਾਲਾਤਾਂ ਅਨੁਸਾਰ ਲੋੜ ਮੁਤਾਬਕ ਨਵੀਂ ਕਿਸਮ ਦੇ ਪੌਦੇ ਤੇ ਜੀਵਾਂ ਦਾ ਵਿਕਾਸ ਕਰਨਾ ਪਵੇਗਾ ਜਿਵੇਂ ਕਿ ਹੜ੍ਹਾਂ ਦੇ ਦੂਰ ਪ੍ਰਭਾਵ ਤੋਂ ਮੁਕਤ ਚਾਵਲਾਂ ਦੀਆਂ ਵੰਨਗੀਆਂ ਦਾ ਵਿਕਾਸ ਕਰਨਾ ਜਾਂ ਪਾਣੀ ਵਿੱਚ ਨਮਕ ਦੀ ਬਹੁ ਮਾਤਰਾ ਦੇ ਬਾਵਜੂਦ ਪੱਲਰਨ ਵਾਲੀਆਂ ਚਾਵਲਾਂ ਦੀਆਂ ਨਵੀਆਂ ਵੰਨਗੀਆਂ ਦਾ ਵਿਕਾਸ ਕਰਨਾ।

ਜਲਵਾਯੂ ਤਬਦਲੀਆਂ ਦੇ ਪ੍ਰਭਾਵਾਂ ਬਾਰੇ ਕਾਫ਼ੀ ਸੰਦੇਹਮਈ ਹਾਲਤ ਹਨ। ਅਨੇਕ ਵਿਸ਼ੇਸ਼ ਸਥਾਨਕ ਖ਼ੇਤਰਾਂ ਬਾਰੇ ਲੋੜੀਂਦੀ ਜਾਣਕਾਰੀ ਉਪਲਬਧ ਨਹੀਂ ਹੈ। ਜਲਵਾਯੂ ਵਿੱਚ ਕਿਸ ਪੱਧਰ ਤੱਕ ਤਬਦੀਲੀ ਵਾਪਰਨ ਦੀ ਸੰਭਾਵਨਾ ਹੈ? ਕੋਈ ਪੱਕੀ ਤਰ੍ਹਾਂ ਨਹੀਂ ਜਾਣਦਾ। ਤਕਨੀਕੀ ਤਬਦੀਲੀਆਂ ਕਾਰਣ ਫ਼ਸਲੀ ਉਤਪਾਦਨ ਉੱਤੇ ਕੀ ਅਸਰ ਹੋਣ ਵਾਲਾ ਹੈ? ਮਾਹਰ ਇਸ ਬਾਰੇ ਵੀ ਪੂਰੀ ਤਰ੍ਹਾਂ ਸਪਸ਼ਟ ਨਹੀਂ ਹਨ। ਵਿਸ਼ਵ ਵਿਆਪੀ ਪੱਧਰ ਉੱਤੇ ਖ਼ਾਧ ਪਦਾਰਥਾਂ ਦੀ ਲੋੜ ਤੇ ਨਵੇਂ ਹਾਲਤਾਂ ਦੇ ਅਨੁਕੂਲ ਸੰਭਾਵਨਾਵਾਂ ਬਾਰੇ ਮਾਹਰ ਇੱਕ ਮੱਤ ਨਹੀਂ ਹਨ। ਬਹੁਤ ਸਾਰੇ ਮਾਹਰਾਂ ਦਾ ਵਿਚਾਰ ਹੈ ਕਿ ਜਲਵਾਯੂ ਤਬਦੀਲੀਆਂ ਦੀ ਤੀਬਰਤਾ ਤੇ ਵੱਡੀ ਮਾਤਰਾ ਹੀ ਖੇਤੀਬਾੜੀ ਪੈਦਾਵਾਰ ਨੂੰ ਗੰਭੀਰ ਰੂਪ ਵਿੱਚ ਪ੍ਰਭਾਵਿਤ ਕਰੇਗੀ। ਜੇ ਜਲ ਵਾਯੂ ਤਬਦੀਲੀਆਂ ਦੇ ਵਾਪਰਨ ਦੀ ਦਰ ਮੱਧਮ ਹੋਈ ਤਾਂ ਪੌਦਿਆਂ ਤੇ ਜੀਵਾਂ ਨੂੰ ਨਵੇਂ ਹਾਲਾਤਾਂ ਦੇ ਅਨੁਕੂਲ ਖ਼ੁਦ ਨੂੰ ਢਾਲਣ ਦਾ ਸਮਾਂ ਮਿਲ ਜਾਵੇਗਾ। ਤੀਬਰ ਜਲਵਾਯੂ ਤਬਦੀਲੀਆਂ ਅਨੇਕਾਂ ਦੇਸ਼ਾਂ ਵਿੱਚ ਖ਼ੇਤੀਬਾੜੀ ਕ੍ਰਿਆਵਾਂ ਨੂੰ ਨੁਕਸਾਨ ਪਹੁੰਚਾਉਣ ਦੇ ਸਮਰੱਥ ਹੋਣਗੀਆਂ। ਉਹ ਦੇਸ਼ ਜਿੱਥੇ ਭੂ ਦੀ ਗੁਣਤਾ ਮਾੜੀ ਹੈ ਤੇ ਜਿੱਥੇ ਪਹਿਲਾਂ ਹੀ ਵਾਤਾਵਰਨੀ ਹਾਲਾਤ ਖ਼ੇਤੀਬਾੜੀ ਪੈਦਾਵਾਰ ਤੇ ਵਧੇਰੇ ਅਨੁਕੂਲ ਨਹੀਂ ਹਨ ਉਹ ਇਨ੍ਹਾਂ ਤਬਦੀਲੀਆਂ ਦੇ ਭੈੜੇ ਪ੍ਰਭਾਵਾਂ ਦਾ ਸ਼ਿਕਾਰ ਬਣ ਜਾਣਗੇ ਕਿਉਂਕਿ ਉੱਥੋਂ ਦੇ ਪੌਦਿਆਂ ਤੇ ਜੀਵਾਂ ਨੂੰ ਨਵੇਂ ਹਾਲਾਤ ਅਨੁਸਾਰ ਖ਼ੁਦ ਨੂੰ ਢਾਲਣ ਦਾ ਸਮਾਂ ਨਹੀਂ ਮਿਲ ਸਕੇਗਾ।

**ਅਨਾਜ ਪੈਦਾਵਾਰ ਦੀ ਘਾਟ :** ਜਲਵਾਯੂ ਤਬਦੀਲੀ ਦੇ ਪ੍ਰਭਾਵ ਹੇਠ ਆਸਟ੍ਰੇਲੀਆ ਵਿਖੇ ਵਾਪਰੇ ਸਖ਼ਤ ਔੜ ਦੇ ਹਾਲਾਤਾਂ ਕਾਰਣ ਉੱਥੇ ਸੂਰਜ ਮੁਖ਼ੀ ਦੀ ਪੈਦਾਵਾਰ ਨੂੰ ਕਾਫ਼ੀ ਨੁਕਸਾਨ ਪੁੱਜਾ। ਵਿਸ਼ਵ ਭਰ ਅੰਦਰ, ਅਨਾਜ ਦੀ ਪੈਦਾਵਾਰ 1996 ਤੋਂ 2003 ਦੇ ਅਰਸੇ ਦੌਰਾਨ 1800 ਮਿਲੀਅਨ ਟਨ ਪ੍ਰਤੀ ਸਾਲ ਦੇ ਲਗਭਗ ਰਹੀ। ਬੇਸ਼ੱਕ ਜਲਵਾਯੂ ਤਬਦੀਲੀਆਂ ਕਾਰਣ ਇਹ ਮਾਤਰਾ ਸੰਨ 2000 ਤੋਂ 2002 ਦੇ ਅਰਸੇ ਦੌਰਾਨ ਹਰ ਸਾਲ ਥੋੜ੍ਹਾ ਘਟਣ ਲੱਗ ਪਈ ਸੀ ਪਰ 2003 ਤੱਕ ਇਹ ਘਾਟਾ 93 ਮਿਲੀਅਨ ਟਨ ਤੱਕ ਵਧ ਗਿਆ। ਵੀਹਵੀਂ ਸਦੀ ਦੇ ਅਠਵੇਂ ਦਹਾਕੇ ਦੇ ਆਖ਼ਰੀ ਅੱਧ ਤੋਂ ਹੀ ਧਰਤੀ ਤੇ ਮੱਧ ਮਾਨ ਤਾਪਮਾਨ ਵਿੱਚ ਲਗਾਤਾਰ ਵਾਧਾ ਹੋਣਾ ਸ਼ੁਰੂ ਹੋ ਗਿਆ ਸੀ। ਵਿਸ਼ਵ ਦੇ ਸਭ ਤੋਂ ਵੱਧ ਗਰਮ 10 ਸਾਲਾਂ ਵਿੱਚੋਂ 9 ਸਾਲ ਤਾਂ ਸੰਨ 1995 ਤੋਂ ਹੁਣ ਤੱਕ ਵਾਪਰ ਚੁੱਕੇ ਹਨ। ਬਹੁਤ ਵਧੇਰੇ ਤਾਪਮਾਨ ਵਾਲੀਆਂ ਹਾਲਤਾਂ ਤੇ ਔੜ ਤੇ ਵਾਪਰਨ ਕਾਰਣ ਭਾਰਤ ਤੇ ਅਮਰੀਕਾ ਵਿਖੇ ਫ਼ਸਲੀ ਉਤਪਾਦਨ ਨੂੰ ਡਾਢਾ ਘਾਟਾ ਪਿਆ ਹੈ। ਬਸੰਤ ਰੁੱਤ ਤੇ ਗਰਮੀਂ ਦੇ ਮੌਸਮ ਵਿੱਚ ਯੂਰਪ ਵਿਖੇ ਬਹੁਤ ਹੀ ਘੱਟ ਮੀਂਹ ਪਿਆ। ਯੂਰਪੀ ਦੇਸ਼ਾਂ ਵਿਖੇ ਵਧੇਰੇ ਗਰਮੀਂ ਪੈਣ ਕਾਰਣ ਖ਼ਾਸ ਕਰ ਬਰਤਾਨੀਆ, ਫ਼ਰਾਂਸ ਤੋਂ ਲੈ ਕੇ ਯੂ ਕ੍ਰੇਨ ਤੱਕ ਦੇ ਦੇਸ਼ਾਂ ਵਿਖੇ ਫ਼ਸਲਾਂ ਨੂੰ ਗੰਭੀਰ ਨੁਕਸਾਨ ਪੁੱਜਾ ਹੈ। ਇਸ ਖ਼ੇਤਰ ਦੇ ਅਨੇਕਾਂ ਦੇਸ਼ਾਂ ਵਿੱਚ ਅਨਾਜ ਦੀਆਂ ਕੀਮਤਾਂ ਵਿੱਚ ਲਗਾਤਾਰ ਵਾਧਾ ਹੋ ਰਿਹਾ ਹੈ। ਓਵਰਸੀਜ਼

ਵਿਕਾਸ ਸੰਸਥਾ ਦੇ ਅੰਦਾਜ਼ੇ ਅਨੁਸਾਰ ਮੱਧ ਦਰਜੇ ਦੀਆਂ ਜਲਵਾਯੂ ਤਬਦੀਲੀਆਂ ਕਾਰਣ ਵਿਕਾਸ ਸ਼ੀਲ ਦੇਸ਼ਾਂ ਉੱਤੇ ਪ੍ਰਭਾਵ ਖ਼ਲਤ-ਮਲਤ ਹੋਣ ਦੀ ਸੰਭਾਵਨਾ ਹੈ ਪਰ ਇਨ੍ਹਾਂ ਦੇਸ਼ਾਂ ਦੇ ਗਰੀਬ ਲੋਕ ਜਲਵਾਯੂ ਤਬਦੀਲੀਆਂ ਦੇ ਮਾੜੇ ਪ੍ਰਭਾਵਾਂ ਦਾ ਗੰਭੀਰ ਸ਼ਿਕਾਰ ਹੋਣਗੇ।

**ਫ਼ਸਲੀ ਵਿਕਾਸ ਮਾਡਲ :** ਜਲਵਾਯੂ ਹਾਲਤਾਂ ਦੇ ਵਿਵਹਾਰ ਸਬੰਧਤ ਮਾਡਲ ਅਕਸਰ ਵਿਵਾਦ ਗ੍ਰਸਤ ਹੀ ਰਹੇ ਹਨ। ਖ਼ੇਤੀਬਾੜੀ ਉਪਜ ਉੱਤੇ ਵਿਸ਼ਵ ਵਿਆਪੀ ਤਾਪਮਾਨ ਵਾਧੇ ਦੇ ਪ੍ਰਭਾਵਾਂ ਨੂੰ ਚੰਗੀ ਤਰ੍ਹਾਂ ਜਾਨਣ ਲਈ ਸਾਨੂੰ 'ਫ਼ਸਲੀ ਵਿਕਾਸ ਮਾਡਲਾਂ' 'ਪੈਦਾਵਾਰ ਪੂਰਵ ਸੂਚਨਾ' ਤੇ 'ਪਾਣੀ ਤੇ ਖ਼ਾਦ ਦੀ ਖ਼ਪਤ ਮਾਤਰਾ' ਆਦਿ ਆਧਾਰਿਤ ਮਾਡਲਾਂ ਦਾ ਨਿਰੀਖ਼ਣ ਕਰਨਾ ਹੋਵੇਗਾ। ਅਜਿਹੇ ਮਾਡਲ ਜਲਵਾਯੂ ਹਾਲਤਾਂ, ਧਰਤੀ ਦੇ ਗੁਣਾਂ ਤੇ ਵਿਭਿੰਨ ਖ਼ੇਤੀਬਾੜੀ ਕਾਰਜ ਪ੍ਰਣਾਲੀਆਂ ਦੇ ਪ੍ਰਭਾਵਾਂ ਨੂੰ ਵੀ ਨਿਰੀਖ਼ਣ ਦਾ ਆਧਾਰ ਬਣਾ ਸਕਦੇ ਹਨ। ਇਨ੍ਹਾਂ ਮਾਡਲਾਂ ਤੋਂ ਪ੍ਰਾਪਤ ਨਤੀਜਿਆਂ ਨਾਲ ਮਨੁੱਖ ਨਵੇਂ ਵਾਤਾਵਰਣੀ ਹਾਲਤਾਂ ਨਾਲ ਜੂਝਣ ਤੇ ਉਨ੍ਹਾਂ ਅਨੁਕੂਲ ਖ਼ੁਦ ਨੂੰ ਢਾਲਣ ਦੀ ਸਮਰੱਥਾ ਹਾਸਲ ਕਰ ਸਕੇਗਾ। ਬੇਸ਼ੱਕ ਅਜਿਹੇ ਮਾਡਲ ਆਮ ਕੁਦਰਤੀ ਹਾਲਤਾਂ ਨੂੰ ਆਪਣੇ ਨਿਰੀਖ਼ਣ ਦਾ ਆਧਾਰ ਬਣਾਉਂਦੇ ਹਨ ਤੇ ਅਕਸਰ ਉਹ ਇਸ ਧਾਰਨਾ ਤੇ ਕੰਮ ਕਰਦੇ ਹਨ ਕਿ ਜੜੀ ਬੂਟੀਆਂ ਪੌਦਿਆਂ ਦੀਆਂ ਬਿਮਾਰੀਆਂ ਅਤੇ ਫ਼ਸਲਾਂ ਦੇ ਵੈਰੀ ਕੀੜੇ ਮਕੌੜੇ ਆਦਿ ਫ਼ਸਲੀ ਉਤਪਾਦਨ ਨੂੰ ਨੁਕਸਾਨ ਨਹੀਂ ਪਹੁੰਚਾਉਣਗੇ ਪਰ ਅਸਲ ਹਾਲਤਾਂ ਵਿੱਚ ਵਾਪਰੇਗਾ ਇਸ ਬਾਰੇ ਇਨ੍ਹਾਂ ਮਾਡਲਾਂ ਦੇ ਨਤੀਜੇ ਅਸਪੱਸ਼ਟ ਹਨ ਪਰ ਕੁਝ ਕੁ ਨਤੀਜੇ ਕੀਤੇ ਜਾ ਰਹੇ ਤਜਰਬਿਆਂ ਦੁਆਰਾ ਅੰਸ਼ਿਕ ਰੂਪ ਵਿੱਚ ਸਹੀ ਦੇਖੇ ਗਏ ਹਨ। ਫ਼ਸਲੀ ਪੈਦਾਵਾਰ ਦੀ ਪੂਰਵ ਸੂਚਨਾ ਪ੍ਰਾਪਤੀ ਲਈ ਕੁਝ ਮਾਹਰਾਂ ਨੇ 'ਕੀੜੇ ਮਕੌੜਿਆਂ ਦੇ ਬਿਮਾਰੀਆਂ ਦੇ ਵਿਕਾਸ' ਆਧਾਰਿਤ ਤੱਤਾਂ ਵਾਲੇ ਮਾਡਲਾਂ ਦੀ ਛਾਣ-ਬੀਣ ਕੀਤੀ ਹੈ। ਜਲਵਾਯੂ ਤਬਦੀਲੀਆਂ ਦਾ ਫ਼ਸਲੀ ਵਿਕਾਸ ਤੇ ਉਪਜ ਉੱਤੇ ਪ੍ਰਭਾਵ ਦਾ ਅੰਦਾਜ਼ਾ ਲਗਾਉਣ ਲਈ ਮਾਹਿਰ ਲਗਾਤਾਰ ਯਤਨਸ਼ੀਲ ਹਨ। ਅੱਜ ਮਾਹਿਰ ਵਾਯੂ ਮੰਡਲ ਵਿੱਚ ਮੌਜੂਦ ਕਾਰਬਨ ਡਾਈਆਕਸਾਈਡ ਗੈਸ ਦੀ ਅਜੋਕੀ ਮਾਤਰਾ ਨਾਲੋਂ ਦੁੱਗਣੀ ਮਾਤਰਾ ਦੀ ਹੋਂਦ ਵਿੱਚ, ਵਾਯੂ ਮੰਡਲੀ ਤਾਪਮਾਨ ਦੇ ਇੱਕ ਦਰਜਾ ਸੈਲਸੀਅਸ ਤੋਂ ਪੰਜ ਦਰਜਾ ਸੈਲਸੀਅਸ ਤੱਕ ਵਾਧੇ ਦੇ ਹਾਲਤਾਂ ਵਿੱਚ ਅਤੇ ਮੀਂਹ ਦੀ ਮਾਤਰਾ ਵਿੱਚ 20 ਪ੍ਰਤੀਸ਼ਤ ਵਾਧੇ ਜਾਂ ਘਾਟੇ ਦੇ ਹਾਲਤਾਂ ਕਾਰਣ ਫ਼ਸਲੀ ਪੈਦਾਵਾਰ ਉੱਤੇ ਹੋਣ ਵਾਲੇ ਪ੍ਰਭਾਵਾਂ ਦਾ ਪਤਾ ਲਗਾਉਣ ਲਈ ਜੁਟੇ ਹੋਏ ਹਨ। ਕੁਝ ਮਾਹਰ ਵਾਯੂ ਮੰਡਲੀ ਨਮੀਂ, ਹਵਾ ਦੀ ਤੀਬਰਤਾ, ਸੂਰਜੀ ਕ੍ਰਿਆਵਾਂ, ਫ਼ਸਲਾਂ ਦੇ ਬੀਜਣ ਦੇ ਸਮੇਂ ਦਾ ਅੱਗੇ ਜਾਂ ਪਿੱਛੇ ਕਰਨਾ, ਜਲਵਾਯੂ ਅਨੁਕੂਲ ਵੰਨਗੀਆਂ, ਸਿੰਜਾਈ ਕਾਰਜ ਦੀ ਅਨੁਕੂਲਤਾ, ਖ਼ਾਦ ਦੀ ਉਚਿਤ ਵਰਤੋਂ ਤੇ ਫ਼ਸਲੀ ਬਿਮਾਰੀਆਂ ਉੱਤੇ ਰੋਕ ਆਦਿ ਗੁਣਕਾਂ ਆਧਾਰਿਤ ਮਾਡਲਾਂ ਦਾ ਨਿਰੀਖ਼ਣ ਵੀ ਕਰ ਰਹੇ ਹਨ। ਸਭ ਤੋਂ ਵਧੇਰੇ ਵਿਕਸਿਤ ਮਾਡਲ ਕਣਕ, ਮੱਕੀ, ਚਾਵਲ ਤੇ ਸੋਇਆਬੀਨ ਫ਼ਸਲਾਂ ਦੀ ਪੈਦਾਵਾਰ ਬਾਰੇ ਹੈ।

**ਤਾਪਮਾਨ ਤੇ ਫ਼ਸਲੀ ਵਿਕਾਸ :** ਫ਼ਸਲਾਂ ਦਾ ਵਾਧਾ, ਹੋਰ ਗੁਣਕਾਂ ਤੋਂ ਇਲਾਵਾ ਤਾਪਮਾਨ ਉੱਤੇ ਵੀ ਨਿਰਭਰ ਕਰਦਾ ਹੈ। ਤਾਪਮਾਨ ਵਿੱਚ ਵਾਧਾ ਫ਼ਸਲੀ ਵਾਧੇ ਨੂੰ ਤੀਬਰ ਕਰ ਦਿੰਦਾ ਹੈ। ਨਤੀਜੇ ਵਜੋਂ ਫ਼ਸਲ ਦੇ ਉੱਗਣ ਤੇ ਪੱਕਣ ਤੱਕ ਦਾ ਸਮਾਂ ਘੱਟ ਰਹਿ ਜਾਂਦਾ ਹੈ। ਉਦਾਹਰਣ ਵਜੋਂ ਅਨਾਜ ਦੀ ਫ਼ਸਲ ਦੇ ਪੱਕਣ ਦਾ ਸਮਾਂ ਇੱਕ ਹਫ਼ਤੇ ਦੇ ਅਰਸੇ ਤੋਂ ਲੈ ਕੇ ਚਾਰ ਹਫ਼ਤੇ ਦੇ ਅਰਸੇ ਤੱਕ ਘਟ ਜਾਂਦਾ ਹੈ। ਫ਼ਸਲੀ ਜੀਵਨ ਪ੍ਰਣਾਲੀ ਦੇ ਇਸ ਅਰਸੇ ਦੇ ਘਟਣ ਕਾਰਣ ਫ਼ਸਲ ਕਮਜ਼ੋਰ ਰਹਿੰਦੀ ਹੈ ਤੇ ਪੈਦਾਵਾਰ ਉੱਤੇ ਭੈੜਾ ਪ੍ਰਭਾਵ ਪੈਂਦਾ ਹੈ। ਇੰਜ ਹੀ ਵਾਯੂ ਮੰਡਲ ਵਿੱਚ ਕਾਰਬਨ ਡਾਈਆਕਸਾਈਡ ਦੀ ਹੋਂਦ ਪੌਦਿਆਂ ਦੇ ਵਾਧੇ ਲਈ ਅਤੀ ਜਰੂਰੀ ਹੈ। ਵਾਯੂ ਮੰਡਲ ਵਿੱਚ ਕਾਰਬਨ ਡਾਈਆਕਸਾਈਡ ਦੀ ਮਾਤਰਾ ਵਿੱਚ ਵਾਧਾ ਫ਼ਸਲਾਂ ਲਈ ਚੰਗੇ ਤੇ ਮਾੜੇ ਦੋਨੋਂ ਕਿਸਮਾਂ ਦੇ ਪ੍ਰਭਾਵ ਦਾ ਕਾਰਣ ਬਣਦਾ ਹੈ। ਜੇ ਵਾਯੂ ਮੰਡਲ ਵਿੱਚ ਕਾਰਬਨ ਡਾਈਆਕਸਾਈਡ ਗੈਸ ਦੀ ਮਾਤਰਾ ਵਧ ਜਾਵੇ ਤਾਂ ਪੌਦਿਆਂ ਦੀ ਫ਼ੋਟੋਸਿਨਥੇਜਿਜ਼ (ਪ੍ਰਕਾਸ਼ ਸੰਸ਼ਲੇਸ਼ਣ) ਕ੍ਰਿਆ ਤੀਬਰ ਹੋ ਜਾਂਦੀ ਹੈ। ਉਹ ਆਪਣੀ ਖ਼ੁਰਾਕ ਤੇਜ਼ੀ ਨਾਲ ਬਣਾਉਣ ਲਗਦੇ ਹਨ। ਫ਼ਸਲੀ ਉਤਪਾਦਨ ਤੀਬਰ ਹੋ ਜਾਂਦਾ ਹੈ। ਅਜੋਕੇ ਸਮੇਂ ਦੌਰਾਨ ਸਾਡੇ ਵਾਯੂ ਮੰਡਲ ਵਿੱਚ ਕਾਰਬਨ ਡਾਈਆਕਸਾਈਡ ਗ਼ੈਸ ਦੀ ਮਾਤਰਾ 380 ਭਾਗ ਪ੍ਰਤੀ 10 ਲੱਖ ਹਿੱਸੇ ਹੈ ਜਦਕਿ ਆਕਸੀਜ਼ਨ ਦੀ ਮਾਤਰਾ 2 ਲੱਖ 10 ਹਜ਼ਾਰ ਭਾਗ ਪ੍ਰਤੀ ਦਸ ਲੱਖ ਹਿੱਸੇ ਹੈ ਜਿਸ ਦਾ ਭਾਵ ਹੈ ਕਿ ਅਕਸਰ ਪੌਦਿਆਂ ਨੂੰ ਕਾਰਬਨ ਡਾਈਆਕਸਾਈਡ ਗੈਸ ਦੀ ਘੱਟ ਮਾਤਰਾ ਉਪਲਬਧ ਹੁੰਦੀ ਹੈ ਕਿਉਂਕਿ ਇਹ ਗੈਸ ਆਕਸੀਜ਼ਨ ਦੀ ਵਧੇਰੇ ਹੋਂਦ ਕਾਰਣ ਬਹੁਤ ਹੀ ਘੱਟ ਮਾਤਰਾ ਵਿੱਚ ਪੌਦਿਆਂ ਤੱਕ ਪਹੁੰਚਦੀ ਹੈ। ਕਾਰਬਨ ਡਾਈਆਕਸਾਈਡ ਗੈਸ ਦੀ ਮਾਤਰਾ ਦਾ ਵਾਧਾ ਕਣਕ ਦੀ ਪੈਦਾਵਾਰ ਉੱਤੇ ਚੰਗੇ ਪ੍ਰਭਾਵ ਦਾ ਕਾਰਣ ਬਣਦਾ ਹੈ। ਯੋਗ ਤਾਪਮਾਨ ਤੇ ਨਮੀਂ ਦੀਆਂ ਹਾਲਤਾਂ ਵਿੱਚ ਕਣਕ ਦੀ ਪੈਦਾਵਾਰ ਵਿੱਚ 36 ਪ੍ਰਤੀਸ਼ਤ ਵਾਧਾ ਹੋਣ ਦਾ ਅੰਦਾਜ਼ਾ ਹੈ। ਜੇ ਕਾਰਬਨ ਡਾਈਆਕਸਾਈਡ ਗ਼ੈਸ ਦੀ ਮਾਤਰਾ ਵਾਯੂ ਮੰਡਲ ਵਿੱਚ ਇਸ ਦੀ ਅਜੋਕੀ ਮਾਤਰਾ ਤੋਂ ਦੁੱਗਣੀ ਹੋ ਜਾਵੇ ਤਾਂ ਅਜਿਹੀ ਹਾਲਤ ਵਿੱਚ ਕਣਕ ਦੀ ਫ਼ਸਲ ਵਿੱਚ ਵਾਧੇ ਦੇ ਵਾਪਰਨ ਨਾਲ ਕਣਕ ਦਾ ਪੌਦਾ ਉੱਚਾ ਲੰਮਾ ਤੇ ਮੋਟਾ ਹੋ ਜਾਵੇਗਾ ਪਰ ਕਣਕ ਦੀ ਬੱਲੀ ਛੋਟੀ ਰਹੇਗੀ। ਇੰਜ ਕਣਕ ਦੇ ਉਤਪਾਦਨ ਨਾਲੋਂ ਕਣਕ ਦੇ ਪੌਦੇ ਦੀ ਨਾੜ ਦਾ ਉਤਪਾਦਨ ਵਧੇਰੇ ਰਹੇਗਾ।

ਵਧੇਰੇ ਕਾਰਬਨ ਡਾਈਆਕਸਾਈਡ ਦੀ ਮਾਤਰਾ ਵਿੱਚ ਪੈਦਾ ਕੀਤੇ ਚਾਵਲਾਂ ਦੀ ਗੁਣਤਾ ਵਿੱਚ ਸੁਧਾਰ ਦੇਖਿਆ ਗਿਆ ਹੈ ਪਰ ਉਨ੍ਹਾਂ ਵਿੱਚ ਮਨੁੱਖੀ ਪੌਸ਼ਿਕਤਾ ਲਈ ਲੋੜੀਂਦੇ ਤੱਤਾਂ ਲੋਹੇ ਤੇ ਜਿਸਤ ਦੀ ਘਾਟ ਪੈਦਾ ਹੋ ਜਾਂਦੀ ਹੈ। ਵਧੇਰੇ ਤਾਪਮਾਨ ਵਾਧੇ ਤੇ ਕਾਰਬਨ ਡਾਈਆਕਸਾਈਡ ਗੈਸ ਦੀ ਵਧੇਰੇ ਮਿਕਦਾਰ ਵਿੱਚ ਪੱਲਰੇ



ਚਾਵਲਾਂ ਵਿੱਚ ਪ੍ਰੋਟੀਨ ਦੀ ਮਾਤਰਾ ਵਿੱਚ ਵੀ ਘਾਟ ਪੈਦਾ ਹੋ ਜਾਂਦੀ ਹੈ। ਅਜਿਹੇ ਹਾਲਤਾਂ ਵਿੱਚ ਪੌਦੇ ਜ਼ਮੀਨ ਤੋਂ ਨਾਈਟ੍ਰੋਜਨ ਤੱਤ ਵੀ ਘੱਟ ਸੋਖ਼ਦੇ ਹਨ। ਫ਼ਲਸਰੂਪ ਪੈਦਾ ਹੋਈ ਫ਼ਸਲ ਵਿੱਚ ਪੌਸ਼ਿਕ ਤੱਤਾਂ ਦੀ ਘਾਟ ਪੈਦਾ ਹੋ ਜਾਂਦੀ ਹੈ। ਇਨ੍ਹਾ ਕ੍ਰਿਆਵਾਂ ਦੇ ਨਤੀਜੇ ਵਜੋਂ ਗਰੀਬ ਦੇਸ਼ਾਂ ਦੇ ਲੋਕ ਜੋ ਵਧੇਰੇ ਖਾਧ ਪਦਾਰਥ ਨਹੀਂ ਖਰੀਦ ਸਕਦੇ, ਨਾ ਹੀ ਵਿਭਿੰਨ ਖਾਧ ਪਦਾਰਥਾਂ ਦਾ ਲਾਭ ਉਠਾ ਸਕਦੇ ਹਨ ਅਤੇ ਨਾ ਹੀ ਮਨੁੱਖੀ ਸਰੀਰ ਲਈ ਲੋੜੀਂਦੇ ਤੱਤਾਂ ਵਾਲੇ ਹੋਰ ਲਾਹੇਵੰਦ ਪਦਾਰਥ ਖਰੀਦਣ/ਖਾਣ ਦੇ ਸਮਰੱਥ ਹੁੰਦੇ ਹਨ, ਉਹ ਗੰਭੀਰ ਨੁਕਸਾਨ ਦਾ ਸ਼ਿਕਾਰ ਬਣਦੇ ਹਨ। ਪੌਦਿਆਂ ਵਿੱਚ ਨਾਈਟ੍ਰੋਜਨ ਤੱਤ ਦੀ ਘਾਟ ਕਾਰਣ ਇਨ੍ਹਾਂ ਪੌਦਿਆਂ ਉੱਤੇ ਚਾਰੇ ਲਈ ਆਧਾਰਿਤ ਪਸ਼ੂਆਂ ਖ਼ਾਸ ਕਰ ਭੇਡਾਂ ਵਿੱਚ ਉਤਪਤੀ ਕਾਰਜ ਘਟ ਜਾਂਦੇ ਹਨ ਕਿਉਂਕਿ ਇਨ੍ਹਾਂ ਪਸ਼ੂਆਂ ਦੇ ਮਿਹਦੇ ਤੇ ਆਂਦਰਾਂ ਵਿੱਚ ਸੂਖ਼ਮ ਜੀਵਾਣੂ ਹੁੰਦੇ ਹਨ ਜੋ ਪਸ਼ੂਆਂ ਦੁਆਰਾ ਖਾਧੇ ਪੌਦਿਆਂ ਦੀ ਪਾਚਨ ਕ੍ਰਿਆ ਦਾ ਆਧਾਰ ਹੁੰਦੇ ਹਨ। ਇਹ ਸੂਖ਼ਮ ਜੀਵਾਣੂ ਆਪਣੇ ਜੀਵਨ ਲਈ ਪੌਦਿਆਂ ਵਿੱਚ ਮੌਜੂਦ ਨਾਈਟ੍ਰੋਜਨ ਤੱਤ ਉੱਤੇ ਨਿਰਭਰ ਕਰਦੇ ਹਨ।

**ਸਤਹੀ ਤਬਦੀਲੀਆਂ :** ਵਾਤਾਵਰਨੀ ਤਬਦੀਲੀਆਂ ਕਾਰਣ ਧਰਤੀ ਦੇ ਧਰੁਵੀ ਖ਼ੇਤਰਾਂ ਵਿਖੇ ਸਿੰਜਾਈ ਯੋਗ ਖ਼ੇਤਰ ਵਿੱਚ ਵਾਧਾ ਹੋ ਜਾਵੇਗਾ ਕਿਉਂਕਿ ਇੱਥੇ ਜੰਮੀ ਬਰਫ਼ ਦਾ ਵੱਡਾ ਹਿਸਾ ਪਿਘਲ ਜਾਵੇਗਾ। ਧਰੁਵੀ ਖ਼ੇਤਰਾਂ ਵਿਖੇ ਬਰਫ਼ ਦੇ ਪਿਘਲਣ ਨਾਲ ਸਮੁੰਦਰੀ ਸਤਹਿ ਸੰਨ 2100 ਤੱਕ 1 ਮੀਟਰ ਉੱਚੀ ਹੋ ਜਾਵੇਗੀ। ਸਮੁੰਦਰੀ ਸਤਹਿ ਦਾ ਇਹ ਉਭਾਰ ਦੱਖਣੀ ਪੂਰਬੀ ਏਸ਼ੀਆ ਦੇ ਦੇਸ਼ਾਂ ਵਿਖੇ ਖ਼ੇਤੀਬਾੜੀ ਯੋਗ ਖ਼ੇਤਰਾਂ ਦੀ ਵੱਡੀ ਮਾਤਰਾ ਨੂੰ ਤਬਾਹ ਕਰ ਦੇਵੇਗਾ। ਸਮੁੰਦਰ ਦੀ ਸਤਹਿ ਵਿੱਚ ਉਭਾਰ ਕਾਰਣ ਸਮੁੰਦਰ ਤੱਟੀ ਨੀਵੇਂ ਖ਼ੇਤਰਾਂ ਵਿਖੇ ਹੜ੍ਹ ਆ ਜਾਣ ਕਰਕੇ ਖ਼ੇਤੀਬਾੜੀ ਕਾਰਜਾਂ ਉੱਤੇ ਮਾੜਾ ਅਸਰ ਪਵੇਗਾ। ਭੌਂ ਖ਼ੋਰ ਦਾ ਵਾਪਰਨਾ ਸਮੁੰਦਰ ਤੱਟੀ ਖ਼ੇਤਰਾਂ ਦਾ ਡੁੱਬਣਾ ਅਤੇ ਜ਼ਮੀਨ ਹੇਠਲੇ ਜਲ ਭੰਡਾਰਾਂ ਦਾ ਖ਼ਾਰਾ ਹੋ ਜਾਣਾ ਸਮੁੰਦਰੀ ਸਤਹਿ ਵਿੱਚ ਉਭਾਰ ਕਾਰਣ ਹੀ ਹੋਣ ਦਾ ਅਨੁਮਾਨ ਹੈ। ਵਿਸ਼ਵ ਵਿਆਪੀ ਤਾਪਮਾਨ ਵਾਧੇ ਨਾਲ ਜੀਵਨ ਦੀ ਉਪਜਾਊ ਸ਼ਕਤੀ ਪ੍ਰਭਾਵਿਤ ਹੋਵੇਗੀ ਤੇ ਧਰਤੀ ਦੀ ਗੁਣਤਾ ਘਟ ਜਾਵੇਗੀ ਕਿਉਂਕਿ ਜੀਵਨ ਚੱਕਰ ਪ੍ਰਣਾਲੀ ਵਿੱਚ ਕਾਰਬਨ ਤੇ ਨਾਈਟ੍ਰੋਜਨ ਤੱਤਾਂ ਦਾ ਅਨੁਪਾਤ ਹਮੇਸ਼ਾ ਇੱਕੋ ਜਿਹਾ ਰਹਿੰਦਾ ਹੈ। ਵਾਯੂ ਮੰਡਲ ਵਿੱਚ ਕਾਰਬਨ ਤੱਤ ਦੀ ਮਾਤਰਾ ਦੇ ਦੁੱਗਣੇ ਹੋਣ ਕਾਰਣ ਭੌਂ ਵਿੱਚ ਨਾਈਟ੍ਰੋਜਨ ਤੱਤ ਦਾ ਵਧੇਰੇ ਭੰਡਾਰੀਕਰਨ ਹੋ ਜਾਵੇਗਾ। ਇੰਜ ਭੂਮੀ ਵਿੱਚ ਨਾਈਟ੍ਰੇਟ ਤੱਤਾਂ ਦੀ ਮਾਤਰਾ ਵਧਣ ਨਾਲ ਪੌਦਿਆਂ ਨੂੰ ਵਧੇਰੇ ਖਾਧ ਉਪਲਬਧ ਹੋ ਜਾਵੇਗੀ ਤੇ ਉਨ੍ਹਾਂ ਨੂੰ ਝਾੜ ਵੀ ਵਧੇਰੇ ਹੋਵੇਗਾ। ਫ਼ਿਰ ਜ਼ਮੀਨ ਵਿੱਚ ਨਾਈਟ੍ਰੋਜਨ ਯੁਕਤ ਖ਼ਾਦ ਪਾਉਣ ਦੀ ਜਰੂਰਤ ਨਹੀਂ ਰਹੇਗੀ। ਜਲਵਾਯੂ ਵਿੱਚ ਗੰਭੀਰ ਤਬਦੀਲੀਆਂ ਸਦਕਾ ਵਧੇਰੇ ਬਾਰਿਸ਼ ਹੋਣ ਦੀ ਸੰਭਾਵਨਾ ਹੈ ਜਿਸ ਕਾਰਣ ਭੌਂ ਖ਼ੋਰ ਵਿੱਚ ਵਾਧਾ ਹੋਵੇਗਾ। ਉੱਚ ਤਾਪਮਾਨ ਤੇ ਵਧੇਰੇ ਨਮੀਂ ਦੀ ਹਾਲਤ ਵਿੱਚ ਫ਼ਸਲਾਂ ਨੂੰ ਫ਼ੁੰਗੀ ਆਧਾਰਿਤ ਬਿਮਾਰੀ ਲੱਗਣ ਦੇ ਵਧੇਰੇ ਆਸਾਰ ਹੋ ਜਾਣਗੇ। ਕੀੜੇ ਮਕੌੜੇ ਤੇ ਬਿਮਾਰੀਆਂ ਦੇ ਜੀਵਾਣੂ ਫਸਲਾਂ ਤੇ ਜੀਵਾਂ ਉੱਪਰ ਵਧੇਰੇ ਪ੍ਰਭਾਵੀ ਅਸਰ ਕਰਨ ਦੀ ਯੋਗਤਾ ਪ੍ਰਾਪਤ ਕਰ ਲੈਣਗੇ। ਵਿਸ਼ਵ ਵਿਆਪੀ ਤਾਪਮਾਨ ਵਾਧੇ ਨਾਲ ਗਲੇਸ਼ੀਅਰ ਤੇਜ਼ੀ ਨਾਲ ਪਿਘਲਣ ਲੱਗਣਗੇ ਜਿਸ ਕਾਰਣ ਸਮੇਂ ਨਾਲ ਦਰਿਆਵਾਂ ਵਿੱਚ ਪਹਿਲਾਂ ਨਾਲੋਂ ਲੋੜ ਤੋਂ ਵੱਧ ਹੋਵੇਗਾ (ਖ਼ਾਸ ਕਰ ਗਰਮੀਂ ਦੇ ਮੌਸਮ ਵਿੱਚ) ਤੇ ਫਿਰ ਪਾਣੀ ਦੀ ਮਾਤਰਾ (ਖ਼ਾਸ ਕਰ ਸਰਦੀ ਦੇ ਮੌਸਮ ਵਿੱਚ) ਕਾਫ਼ੀ ਘਟ ਜਾਵੇਗੀ। ਸਿੱਟੇ ਵਜੋਂ ਫ਼ਸਲਾਂ ਦੀ ਸਿੰਜਾਈ ਕਰਨ ਦੇ ਕਾਰਜਾਂ ਵਿੱਚ ਡਾਢੀ ਦਿੱਕਤ ਪੈਦਾ ਹੋਣ ਦੀ ਸੰਭਾਵਨਾ ਹੈ। ਸੰਯੁਕਤ ਰਾਸ਼ਟਰ ਦੀ ਇੱਕ ਰਿਪੋਰਟ ਅਨੁਸਾਰ ਏਸ਼ੀਆ ਦੇ ਵੱਡੇ ਦਰਿਆ ਖ਼ਾਸ ਕਰ ਗੰਗਾ, ਸਿੰਧ, ਬ੍ਰਹਮ ਪੁੱਤਰ, ਜਾਂਗਤਜੇ, ਮੀਕੋਂਗ, ਸਲਵੀਨ ਤੇ ਜੈਲੋ ਜਿਹੜੇ ਹਿਮਾਲਿਆ ਪਰਬਤ ਦੇ ਗਲੇਸ਼ੀਅਰਾਂ ਤੋਂ ਜਨਮ ਲੈਂਦੇ ਹਨ, ਵਿਸ਼ਵ ਵਿਆਪੀ ਤਾਪਮਾਨ ਵਾਧੇ ਕਾਰਣ ਸੰਨ 2035 ਤੱਕ ਅਲੋਪ ਹੋ ਜਾਣਗੇ। ਆਉਣ ਵਾਲੇ ਕੁਝ ਕੁ ਦਹਾਕਿਆਂ ਅੰਦਰ ਭਾਰਤ, ਚੀਨ, ਪਾਕਿਸਤਾਨ, ਅਫ਼ਗਾਨਿਸਤਾਨ, ਬੰਗਲਾ ਦੇਸ਼, ਨੇਪਾਲ ਅਤੇ ਮਾਇਨਮਾਰ ਦੇਸ਼ਾਂ ਵਿਖੇ ਹੜ੍ਹ ਆਉਣ ਤੇ ਉਸ ਪਿੱਛੋਂ ਗੰਭੀਰ ਔੜ ਵਾਪਰਨ ਦਾ ਅੰਦਾਜ਼ਾ ਹੈ।

ਬੇਸ਼ੱਕ ਗਰੀਨ ਹਾਊਸ ਗੈਸਾਂ ਦੇ ਨਿਕਾਸ ਵਿੱਚ ਭਾਰਤ ਦਾ ਹਿੱਸਾ ਹੋਰਨਾਂ ਦੇਸ਼ਾਂ ਦੀ ਤੁਲਨਾਂ ਵਿੱਚ ਕਾਫ਼ੀ ਘੱਟ ਹੈ ਪਰ ਜਲਵਾਯੂ ਤਬਦੀਲੀਆਂ ਕਾਰਣ ਭਾਰਤ ਨੂੰ ਵੱਡਾ ਨੁਕਸਾਨ ਹੋਣ ਦਾ ਅੰਦਾਜ਼ਾ ਹੈ। ਵਿਸ਼ਵ ਵਿਆਪੀ ਤਾਪਮਾਨ ਵਾਧੇ ਦੀ ਨਿਰੰਤਰਤਾ ਜੇ ਇਹੋ ਬਣੀ ਰਹੀ ਤਾਂ ਸੰਨ 2080 ਤੋਂ 2110 ਦੌਰਾਨ ਭਾਰਤ ਵਿਖੇ ਫ਼ਸਲੀ ਪੈਦਾਵਾਰ ਦੇ 10 ਤੋਂ 40 ਪ੍ਰਤੀਸ਼ਤ ਤੱਕ ਘਟ ਜਾਣ ਦੀ ਸੰਭਾਵਨਾ ਹੈ। ਭਾਰਤ ਦੀ ਪ੍ਰਸਿੱਧ ਖ਼ੇਤੀਬਾੜੀ ਖ਼ੋਜ ਸੰਸਥਾ ਦੇ ਖ਼ੋਜ ਕਾਰਜਾਂ ਤੋਂ ਪਤਾ ਲੱਗਾ ਹੈ ਕਿ ਫ਼ਸਲ ਦੇ ਵਿਕਾਸ ਸਮੇਂ ਦੌਰਾਨ ਹਰ ਇੱਕ ਦਰਜਾ ਸੈਲਸੀਅਸ ਤਾਪਮਾਨ ਵਾਧੇ ਨਾਲ ਦੇਸ਼ ਵਿਖੇ 40 ਤੋਂ 45 ਲੱਖ ਟਨ ਅਨਾਜ ਦੀ ਪੈਦਾਵਾਰ ਘਟ ਜਾਂਦੀ ਹੈ। ਮਾਹਰਾਂ ਦਾ ਸੁਝਾਅ ਹੈ ਕਿ ਜੇ ਕਣਕ ਦੀ ਫ਼ਸਲ ਦੀ ਬਿਜਾਈ ਦਾ ਸਮਾਂ ਬਦਲਿਆ ਜਾਵੇ ਤਾਂ ਇਹ ਘਾਟਾ 40 ਤੋਂ 50 ਲੱਖ ਟਨ ਤੋਂ ਘਟ ਕੇ ਸਿਰਫ਼ 10 ਤੋਂ 20 ਲੱਖ ਟਨ ਹੀ ਰਹਿ ਜਾਵੇਗਾ। ਇੰਜ ਇਹ ਤਾਂ ਸਪਸ਼ਟ ਹੀ ਹੈ ਕਿ ਵਿਸ਼ਵ ਵਿਆਪੀ ਸਤਰ ਉੱਤੇ ਵਾਪਰ ਰਹੀਆਂ ਅਹਿਮ ਜਲਵਾਯੂ ਤਬਦੀਲੀਆਂ ਵਿਭਿੰਨ ਦੇਸ਼ਾਂ ਵਿਖੇ ਖ਼ੇਤੀਬਾੜੀ ਕਾਰਜਾਂ ਨੂੰ ਪ੍ਰਭਾਵਿਤ ਕਰਦੇ ਹੋਏ ਵਿਸ਼ਵ ਦੇ ਖ਼ਾਧ ਪਦਾਰਥਾਂ ਦੀ ਪੂਰਤੀ ਨੂੰ ਵੱਡੀ ਸੱਟ ਮਾਰਨ ਦੇ ਸਮਰੱਥ ਹਨ। ਅੱਜ ਲੋੜ ਹੈ ਕਿ ਅਸੀਂ ਜਲਵਾਯੂ ਤਬਦੀਲੀ ਦੇ ਵਰਤਾਰੇ ਤੇ ਉਸ ਦੇ ਖ਼ੇਤੀਬਾੜੀ ਕਾਰਜਾਂ ਉੱਤੇ ਹੋਣ ਵਾਲੇ ਅਹਿਮ ਪ੍ਰਭਾਵਾਂ ਨੂੰ ਜਾਣ ਲਈਏ ਤੇ ਯੋਗ ਕਦਮ ਚੁੱਕਦੇ ਹੋਏ ਮਨੁੱਖ ਦੇ ਦਰਪੇਸ਼ ਅਸੁਖਾਵੇਂ ਹਾਲਾਤਾਂ ਦਾ ਸਹੀ ਹੱਲ ਕੱਢ ਸਕੀਏ।

**# 71, ਮੋਜੋਵਾਲ, ਨਯਾ ਨੰਗਲ (ਰੋਪੜ), 94171-94824**

# ਖ਼ੋਜ ਖ਼ਬਰ

ਸੁਰਜੀਤ ਦਲ ਸਿਘ ਵਾਲਾ

**ਕੁਝ ਛੋਟੇ ਜੀਵ ਖ਼ਤਰੇ ਵੇਲੇ ਆਪਣੀ ਨਕਲ ਬਣਾਉਣ ਦੇ ਮਾਹਰ :** ਵਾਸ਼ਿਗਟਨ ਯੂਨੀਵਰਸਿਟੀ ਦੇ ਬਾਇਓਲੋਜੀ ਦੀ ਪੜ੍ਹਾਈ ਕਰ ਰਹੇ ਵਿਦਿਆਰਥੀ ਨੇ ਖ਼ੋਜ ਕੀਤੀ ਹੈ ਕਿ ਸੈਂਡ ਡਾਲਰ ਲਾਰਵਾ ਆਪਣੀ ਨਕਲ ਤਿਆਰ ਕਰ ਲੈਂਦਾ ਹੈ। ਜੇਕਰ ਉਹ ਕੋਈ ਖ਼ਤਰਾ ਭਾਂਪ ਲਵੇ। ਜਦ ਉਸ ਨੇ ਲਾਰਵੇ ਨੇੜੇ ਉਸ ਨੂੰ ਖਾਣ ਦੇ ਸਮਰੱਥ ਮੱਛੀ ਦੀ ਲਾਰ ਲਿਆਂਦੀ ਤਾਂ ਲਾਰਵੇ ਨੇ 24 ਘੰਟੇ ਦੇ ਅੰਦਰ-ਅੰਦਰ ਆਪਣੀ ਨਕਲ ਤਿਆਰ ਕਰ ਲਈ ਪਰ ਉਸ ਦਾ ਆਪਣਾ ਭਾਰ ਓਨਾ ਹੀ ਘਟ ਗਿਆ। ਨਵੇਂ ਤਿਆਰ ਹੋਏ ਲਾਰਵੇ ਵਿੱਚ ਉਹ ਸਾਰਾ ਜੈਨੇਟਿਕ ਪਦਾਰਥ ਸੀ ਜੋ ਪਿਤਰੀ ਲਾਰਵੇ ਵਿੱਚ ਸੀ। ਅਲੱਗ ਹੋਇਆ ਨਵਾਂ ਲਾਰਵਾ ਵੀ ਵਧ ਕੇ ਅਖ਼ੀਰ ਪੂਰਾ ਸੈਂਡ ਡਾਲਰ ਬਣ ਗਿਆ ਪਰ ਜਿਨ੍ਹਾਂ ਲਾਰਵਿਆਂ ਕੋਲ ਮੱਛੀ ਦੀ ਲਾਰ ਨਹੀਂ ਸੀ ਲਿਆਂਦੀ ਗਈ ਉਨ੍ਹਾਂ ਨੇ ਨਕਲਾਂ ਨਹੀਂ ਬਣਾਈਆਂ ਜਿਸ ਤੋਂ ਸਾਬਤ ਹੁੰਦਾ ਹੈ ਕਿ ਖ਼ਤਰਾ ਭਾਂਪਦੇ ਹੋਏ ਲਾਰਵੇ ਨੇ ਆਪਣੀਆਂ ਨਕਲਾਂ ਤਿਆਰ ਕੀਤੀਆਂ। ਖ਼ੋਜਕਾਰ ਨੇ ਇਸ ਤੋਂ ਇਹ ਸਿੱਟਾ ਕੱਢਿਆ ਕਿ ਇਸ ਦੇ ਸ਼ਾਇਦ ਦੋ ਫ਼ਾਇਦੇ ਸਨ। ਇੱਕ ਤਾਂ ਇੱਕ ਕਾਫ਼ੀ ਦੇ ਖਾਧੇ ਜਾਣ ਤੇ ਦੂਜੇ ਦੇ ਬਚ ਜਾਣ ਦੀ ਅਤੇ ਦੂਸਰਾ ਅਕਾਰ ਛੋਟਾ ਹੋ ਜਾਣ ਕਰਕੇ ਮੱਛੀ ਦੀ ਨਿਗ੍ਹਾ ਨਾ ਚੜ੍ਹਨ ਦੀ।

**ਅਮਰੀਕਾ ਵਿੱਚ ਪੀਣ ਵਿਚਲੇ ਪਾਣੀ ਵਿੱਚ ਦਵਾਈਆਂ :** ਆਮ ਤੌਰ ਤੇ ਜਦੋਂ ਵੀ ਕਦੇ ਮਿਆਰਾਂ ਦੀ ਗੱਲ ਹੁੰਦੀ ਹੈ ਤਾਂ ਹਰ ਗੱਲ ਤੇ ਪੱਛਮੀ ਮੁਲਕਾਂ ਜਿਵੇਂ ਅਮਰੀਕਾ, ਕੈਨੇਡਾ ਦੀਆਂ ਉਦਾਹਰਣਾਂ ਦਿੱਤੀਆਂ ਜਾਂਦੀਆਂ ਹਨ। ਉੱਥੇ ਹਾਲਾਤ ਸ਼ਾਇਦ ਬਹੁਤੇ ਫ਼ਰਕ ਵਾਲੇ ਨਾ ਹੋਣ ਪਰ ਪਤਾ ਲੱਗਣ ਤੇ ਉੱਥੇ ਵਾ ਵੇਲਾ ਬਹੁਤ ਹੁੰਦਾ ਹੈ ਜਿਸ ਦਾ ਅਸਰ ਸਰਕਾਰ ਵੀ ਕਬੂਲਦੀ ਹੈ। ਹੁਣੇ ਜਿਹੇ ਐਸੋਸੀਏਟਡ ਪ੍ਰੈੱਸ ਏਜੰਸੀ ਵੱਲੋਂ ਕਰਵਾਈ ਗਈ ਜਾਂਚ ਵਿੱਚ ਪਤਾ ਲੱਗਾ ਹੈ ਕਿ ਅਮਰੀਕਾ ਵਿੱਚ ਲਗਭਗ 4 ਕਰੋੜ ਲੋਕਾਂ ਨੂੰ ਪਾਣੀ ਸਪਲਾਈ ਕਰਨ ਵਾਲੀਆਂ ਕੰਪਨੀਆਂ ਵੱਲੋਂ ਮੁਹੱਈਆ ਕਰਵਾਏ ਜਾ ਰਹੇ ਪਾਣੀ ਵਿੱਚ ਐਂਟੀ ਬਾਇਓਟਿਕਸ ਐਂਟੀ ਕਨਵਲਸੈਂਟਸ ਦਵਾਈਆਂ ਦਿੱਤੀਆਂ ਜਾ ਰਹੀਆਂ ਹਨ, ਜਿਨ੍ਹਾਂ ਵਿੱਚ ਮੂਡ ਠੀਕ ਕਰਨ ਵਾਲੀਆਂ ਦਵਾਈਆਂ ਤੇ ਸੈਕਸ ਹਾਰਮੋਨ ਤੱਕ ਸ਼ਾਮਲ ਹੁੰਦੇ ਹਨ। ਪਾਣੀ ਸਪਲਾਈ ਭਰਨ ਵਾਲੇ ਕਹਿ ਰਹੇ ਹਨ ਕਿ ਇਹ ਸੇਫ਼ ਲਿਮਟ ਤੋਂ ਬਹੁਤ ਘੱਟ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਇਹ ਦਵਾਈਆਂ/ਜ਼ਹਿਰਾਂ ਮਨੁੱਖਾਂ ਦੀ ਸਹਿਣ ਸ਼ਕਤੀ ਦੀ ਹੱਦ ਦੇ ਅੰਦਰ-ਅੰਦਰ ਹਨ ਪਰ ਸਹਿਣ ਕਰਨ ਦੀ ਹੱਦ ਦੀ ਗੱਲ ਉਦੋਂ ਕੀਤੀ ਜਾ ਰਹੀ ਹੈ ਜਦੋਂ ਇਹ ਦਵਾਈਆਂ ਹਫ਼ਤਾ ਦੋ ਹਫ਼ਤੇ ਵਾਸਤੇ ਲਈਆਂ ਜਾ ਰਹੀਆਂ ਹਨ। ਸਾਇੰਸਦਾਨ ਕਹਿੰਦੇ ਹਨ ਕਿ ਇਨ੍ਹਾਂ ਦਵਾਈਆਂ/ਜ਼ਹਿਰਾਂ ਦੇ ਅਸਰਾਂ ਦਾ ਅਧਿਐਨ ਕਿਸੇ ਨੇ ਨਹੀਂ ਕੀਤਾ ਜਦੋਂ ਇਹ ਸਾਲਾਂ ਬੱਧੀ ਤੇ ਰੋਜ਼ ਅਣ ਗਿਣਤ ਵਾਰ ਲਈਆਂ ਜਾਂਦੀਆਂ ਹਨ। ਇੱਕ ਹੋਰ ਮਸਲਾ ਇਹ ਹੈ ਕਿ ਇਹ ਦਵਾਈਆਂ ਪੀਣ ਵਾਲੇ ਪਾਣੀ ਵਿੱਚ ਮਿਲਾਈ ਜਾਂਦੀ ਕਲੋਰੀਨ ਗੈਸ ਨਾਲ ਮਿਲ ਕੇ ਹੋਰ ਵੀ ਘਾਤਕ ਹੋ ਜਾਂਦੀਆਂ ਹਨ। ਆਮ ਤੌਰ ਤੇ ਇਹ ਦਵਾਈਆਂ/ਜ਼ਹਿਰਾਂ ਮਨੁੱਖ ਵੱਲੋਂ ਖ਼ੁਦ ਵਰਤੀਆਂ ਜਾ ਰਹੀਆਂ ਹਨ ਜਾਂ ਫ਼ਸਲਾਂ ਉੱਪਰ ਛਿੜਕਾਅ ਕੀਤਾ ਜਾ ਰਿਹਾ ਹੈ ਜੋ ਪੀਣ ਵਾਲੇ ਪਾਣੀ ਵਿੱਚ ਧਰਤੀ ਥੱਲੇ ਜਾ ਕੇ ਜਾਂ ਦਰਿਆਵਾਂ ਨਹਿਰਾਂ ਰਾਹੀਂ ਆ ਰਿਹਾ ਹੈ। ਇਨ੍ਹਾਂ ਦਾ ਕੁਝ ਹਿਸਾ ਤਾਂ ਸਰੀਰ/ਵਾਤਾਵਰਣ ਵਿੱਚ ਕਿਰਿਆਵਾਂ ਕਰਕੇ ਘਾਤਕ ਨਹੀਂ ਰਹਿੰਦਾ ਪਰ ਬਹੁਤੀਆਂ ਜਿਉਂ ਦੀਆਂ ਤਿਉਂ ਹੀ ਸਰੀਰ ਤੋਂ ਬਾਹਰ ਆ ਜਾਂਦੀਆਂ ਹਨ। ਕੁਝ ਦਵਾਈਆਂ/ਜ਼ਹਿਰਾਂ ਅਜਿਹੀਆਂ ਹੁੰਦੀਆਂ ਹਨ ਜੋ ਸਰੀਰ ਵਿੱਚ ਜਾਂ ਵਾਤਾਵਰਨ ਵਿੱਚ ਬਿਲਕੁਲ ਨਹੀਂ ਬਦਲਦੀਆਂ ਬਲਕਿ ਸਾਲਾਂ ਬੱਧੀ ਜਿਉਂ ਦੀਆਂ ਤਿਉਂ ਬਣੀਆਂ ਰਹਿੰਦੀਆਂ ਹਨ। ਇਹੋ ਹਾਲ ਹੋਰ ਜਾਨਵਰਾਂ ਨੂੰ ਦਿੱਤੀਆਂ ਜਾਂਦੀਆਂ ਦਵਾਈਆਂ ਦਾ ਹੈ ਜਿਹੜੀਆਂ ਦੁਧਾਰੂ ਜਾਨਵਰਾਂ ਨੂੰ ਦਿੱਤੀਆਂ ਜਾਂਦੀਆਂ ਹਨ ਜਾਂ ਜਿਹੜੇ ਜਾਨਵਰ ਮਾਸ ਲਈ ਵਰਤੇ ਜਾਂਦੇ ਹਨ। ਹੁਣੇ ਕੀਤੀਆਂ ਗਈਆਂ ਖ਼ੋਜਾਂ ਤੋਂ ਪਤਾ ਲੱਗਾ ਹੈ ਕਿ ਬਹੁਤ ਥੋੜ੍ਹੀ ਮਾਤਰਾ ਵਿੱਚ ਵੀ ਕੁਝ ਦਵਾਈਆਂ ਮਨੁੱਖੀ ਭਰੂਣ ਉੱਪਰ ਬੜਾ ਮਾੜਾ ਅਸਰ ਪਾਉਂਦੀਆਂ ਹਨ। ਖ਼ੂਨ ਦੇ ਸੈੱਲ ਇੰਜ ਅਮਲ ਕਰਦੇ ਹਨ ਜਿਵੇਂ ਕਿਸੇ ਅੰਗ ਉੱਪਰ ਸੋਜਿਸ਼ ਹੋਵੇ। ਮਸਾਨੇ ਦੇ ਸੈੱਲ ਹੌਲੀ-ਹੌਲੀ ਵਧਦੇ ਹਨ ਜਦਕਿ ਕੈਂਸਰ ਦੇ ਸੈੱਲ ਬਹੁਤ ਜਲਦੀ ਵਧਦੇ ਹਨ। ਮਨੁੱਖਾਂ ਉੱਪਰ ਦਵਾਈਆਂ ਦਾ ਅਸਰ ਤਾਂ ਪੂਰੀ ਤਰ੍ਹਾਂ ਪਤਾ ਨਹੀਂ ਪਰ ਧਰਤੀ ਤੇ ਵਾਤਾਵਰਨ ਵਿਚਲੇ ਸੂਖ਼ਮ ਜੀਵਾਂ ਉੱਪਰ ਕੀ ਅਸਰ ਹੋ ਰਿਹਾ ਹੈ, ਉਸ ਦੀ ਕਿਸ ਨੂੰ ਚਿੰਤਾ ਹੈ। ਇਹ ਉਹ ਜੀਵ ਹਨ ਜੋ ਧਰਤੀ ਉੱਪਰ ਵੱਡੇ ਜੀਵਾਂ ਦੀ ਹੋਂਦ ਨੂੰ ਬਰਕਰਾਰ ਰੱਖਦੇ ਹਨ। ਦਵਾਈਆਂ ਬਣਾਉਣ ਵਾਲੀਆਂ ਬਹੁ ਕੌਮੀ ਕੰਪਨੀਆਂ ਨੂੰ ਤਾਂ ਆਪਣੇ ਮੁਨਾਫ਼ੇ ਦੀ ਫਿਕਰ ਹੈ। ਲੋਕਾਂ ਦੀ ਸਿਹਤ ਦੀ ਕੋਈ ਫ਼ਿਕਰ ਨਹੀਂ। ਸਿਰਫ਼ ਇਸ਼ਤਿਹਾਰਬਾਜੀ ਤੇ ਪੈਸੇ ਦੇ ਜ਼ੋਰ ਤੇ ਕੰਪਨੀਆਂ ਦਵਾਈਆਂ ਦੇ ਲੋਕਾਂ ਦੀ ਸਿਹਤ ਤੇ ਵਾਤਾਵਰਣ ਉੱਪਰ ਪੈਣ ਵਾਲੇ ਪ੍ਰਭਾਵਾਂ ਦੀ ਪਰਖ ਪੜਚੋਲ ਕੀਤੇ ਬਿਨਾ ਹੀ ਮਾਰਕਿਟ ਵਿੱਚ ਭੇਜ ਰਹੀਆਂ ਹਨ।

**ਕੱਪੜਿਆਂ ਵਿੱਚੋਂ ਦੀ ਦੇਖਣ ਵਾਲਾ ਕੈਮਰਾ :** ਇੱਕ ਬ੍ਰਿਟਿਸ਼ ਕੰਪਨੀ ਨੇ ਅਜਿਹਾ ਕੈਮਰਾ ਬਣਾਇਆ ਹੈ ਜੋ ਕੱਪੜਿਆਂ ਥੱਲੇ ਲੁਕਾਏ ਗਏ ਸਮਾਨ ਜਿਵੇਂ ਕਿ ਹਥਿਆਰ, ਨਸ਼ੀਲੀਆਂ ਦਵਾਈਆਂ ਤੇ ਧਮਾਕੇ ਖ਼ੇਜ਼ ਸਮੱਗਰੀ ਨੂੰ 25 ਮੀਟਰ ਦੂਰ ਤੋਂ ਹੀ ਦੇਖ ਸਕਦਾ ਹੈ। ਇਸ ਕੈਮਰੇ ਨੂੰ ਥਰੂਵਿਜ਼ਨ ਕੰਪਨੀ ਨੇ ਪੈਸਿਵ ਇਮੇਜ਼ਿੰਗ ਤਕਨੀਕ ਦੀ ਵਰਤੋਂ ਨਾਲ ਬਣਾਇਆ ਹੈ ਜੋ ਇਸ ਗੱਲ ਤੇ ਨਿਰਧਾਰਤ ਹੈ ਕਿ ਹਰ ਇੱਕ ਵਸਤੂ ਇੱਕ ਬਿਜਲਈ ਚੁੰਬਕੀ ਕਿਰਨਾਂ ਛੱਡਦੀ ਹੈ ਜੋ ਕੱਪੜਿਆਂ ਅਤੇ ਇੱਥੋਂ ਤੱਕ ਕਿ ਕੰਧਾਂ ਅਤੇ ਬੱਦਲਾਂ ਦੇ ਆਰ ਪਾਰ ਲੰਘ ਸਕਦੀਆਂ ਹਨ। ਇਹ ਕੈਮਰਾ ਇਨ੍ਹਾਂ ਕਿਰਨਾਂ ਦਾ ਪਤਾ ਲਗਾ ਸਕਦਾ ਹੈ ਤੇ ਚੀਜ਼ ਦਾ ਅਕਸ ਬਣਾ ਸਕਦਾ ਹੈ। ਇਸ ਦਾ ਇੱਕ ਨਾਂਹ ਪੱਖੀ ਪਹਿਲੂ ਵੀ ਹੈ। ਹੁਣ ਜਦਕਿ ਸਰਕਾਰਾਂ ਅਤੇ ਵੱਡੇ ਘਰਾਣੇ ਹਰ ਥਾਂ ਕੈਮਰੇ ਲਾ ਕੇ ਪਹਿਲਾਂ ਹੀ ਮਨੁੱਖੀ ਆਜ਼ਾਦੀ 'ਚ ਦਖ਼ਲ ਦੇ ਰਹੇ ਹਨ ਫਿਰ ਇਹ ਕੈਮਰਾ ਨਿੱਜੀ ਆਜ਼ਾਦੀ 'ਚ ਹੋਰ ਵੀ ਦਖ਼ਲ ਅੰਦਾਜ਼ੀ ਦਾ ਕਾਰਣ ਬਣੇਗਾ।

**ਬੱਚਿਆਂ ਦੇ ਪੇਟ 'ਚ ਮਿਲੇ ਬੈਕਟੀਰੀਆ ਤੋਂ ਵੱਡੀ ਉਮਰ ਦੇ ਮੋਟਾਪੇ ਦਾ ਪਤਾ ਲੱਗਾ :** ਕਿਸੇ ਬੱਚੇ ਦੇ ਪੇਟ ਵਿੱਚ ਕਿਹੜਾ ਬੈਕਟੀਰੀਆ ਵੱਧ ਜਾਂ ਘੱਟ ਹੈ ਇਸ ਨਾਲ ਬੱਚੇ ਦੇ ਵੱਡੇ ਹੋ ਕੇ ਜ਼ਿਆਦਾ ਮੋਟਾ ਹੋਣ ਬਾਰੇ ਪਤਾ ਲਗਦਾ ਹੈ। ਇਸ ਗੱਲ ਦਾ ਪਤਾ ਫ਼ਿਨਲੈਂਡ ਦੀ ਤੁਰਕੂ ਯੂਨੀਵਰਸਿਟੀ ਦੇ ਖ਼ੋਜੀਆਂ ਨੇ ਲਗਾਇਆ ਹੈ ਜਿਨ੍ਹਾਂ ਬੱਚਿਆਂ ਦੇ ਪੇਟ ਵਿੱਚ ਬਾਈਫ਼ਿਡੋ ਬੈਕਟੀਰੀਆ ਜ਼ਿਆਦਾ ਅਤੇ ਸਟੇਫ਼ੀ ਲੋਕੋਕਸ ਬੈਕਟੀਰੀਆ ਘੱਟ ਹੋਵੇ ਉਨ੍ਹਾਂ ਨੂੰ ਵੱਡੇ ਹੋ ਕੇ ਮੋਟਾਪਾ ਹੋਣ ਦੇ ਘੱਟ ਆਸਾਰ ਹੁੰਦੇ ਹਨ। ਬਾਈਫ਼ਿਡੋ ਬੈਕਟੀਰੀਆ ਉਨ੍ਹਾਂ ਬੱਚਿਆਂ ਦੇ ਪੇਟ ਵਿੱਚ ਜ਼ਿਆਦਾ ਹੁੰਦਾ ਹੈ ਜਿਹੜੇ ਮਾਂ ਦਾ ਦੁੱਧ ਚੁੰਘਦੇ ਹਨ। ਇਸ ਲਈ ਬੋਤਲ ਰਾਹੀਂ ਦੁੱਧ ਪੀ ਕੇ ਵੱਡੇ ਹੋਏ ਬੱਚਿਆਂ ਦੇ ਮੋਟੇ ਹੋਣ ਦੇ ਵੱਧ ਆਸਾਰ ਹੁੰਦੇ ਹਨ। ਇਸ ਤੋਂ ਪਹਿਲਾਂ ਵਾਰ-ਵਾਰ ਹੋਈਆਂ ਖ਼ੋਜਾਂ ਤੋਂ ਵੀ ਪਤਾ ਲੱਗ ਚੁੱਕਾ ਹੈ ਕਿ ਮਾਂ ਦਾ ਦੁੱਧ ਨਾ ਪੀਣ ਵਾਲੇ ਬੱਚੇ ਅਕਸਰ ਮੋਟਾਪੇ ਤੋਂ ਪੀੜਿਤ ਹੁੰਦੇ ਹਨ। ਭਾਵੇਂ ਅਜੇ ਤੱਕ ਇਨ੍ਹਾਂ ਬੈਕਟੀਰੀਆ ਦੇ ਘੱਟ-ਵੱਧ ਹੋਣ ਨਾਲ ਮੋਟਾਪੇ ਦਾ ਕੀ ਸਬੰਧ ਹੈ, ਅਜੇ ਇਹ ਪਤਾ ਨਹੀਂ ਲੱਗ ਸਕਿਆ ਪਰ ਮਾਂ ਦਾ ਦੁੱਧ ਪੀਣ ਵਾਲੇ ਬੱਚਿਆਂ ਉੱਪਰ ਮਾਂ ਦੇ ਦੁੱਧ ਦੇ ਹਾਂ ਪੱਖੀ ਪ੍ਰਭਾਵ ਸਾਰੀ ਉਮਰ ਤੱਕ ਰਹਿੰਦੇ ਹਨ, ਇਹ ਜਰੂਰ ਸਿੱਧ ਹੋ ਗਿਆ ਹੈ।

**ਮਰ ਚੁੱਕੇ ਦਿਲ ਨੂੰ ਮਿਲਿਆ ਦੁਬਾਰਾ ਜੀਵਨ :** ਦਿਲ ਦਾ ਦੌਰਾ ਮੌਤ ਦਾ ਇੱਕ ਆਮ ਕਾਰਣ ਹੈ। ਜੇਕਰ ਦੌਰਾ ਹਲਕਾ ਹੋਵੇ ਤਾਂ ਤੁਰੰਤ ਮਿਲੀ ਸਹਾਇਤਾ ਮੌਤ ਨੂੰ ਰੋਕ ਸਕਦੀ ਹੈ ਪਰ ਹਾਨੀਗ੍ਰਸਤ ਦਿਲ ਦੀਆਂ ਮਾਸਪੇਸ਼ੀਆਂ ਕਦੇ ਵੀ ਦੁਬਾਰਾ ਜੀਵਿਤ ਨਹੀਂ ਹੋ ਸਕਦੀਆਂ। ਘੱਟ ਤੋਂ ਘੱਟ ਹੁਣ ਤੱਕ ਅਜਿਹਾ ਹੀ ਮੰਨਿਆ ਜਾਂਦਾ ਸੀ ਪਰ ਹੁਣ ਡਾਕਟਰੀ ਖ਼ੋਜ ਕਰਨ ਵਾਲਿਆਂ ਦੀ ਇੱਕ ਟੀਮ ਨੂੰ ਮੁਰਦਾ ਦਿਲ ਨੂੰ ਦੁਬਾਰਾ ਜ਼ਿੰਦਾ ਕਰਨ ਵਿੱਚ ਸਫ਼ਲਤਾ ਮਿਲੀ ਹੈ ਤਾਂ ਕਿ ਇਹ ਫ਼ਿਰ ਤੋਂ ਧੜਕ ਸਕੇ। ਇਹ ਇੱਕ ਅਜਿਹੀ ਖ਼ੋਜ ਹੈ ਜਿਸ ਨਾਲ ਭਵਿੱਖ ਵਿੱਚ ਦਿਲ ਅਤੇ ਦੂਜੇ ਅੰਗਾਂ ਨੂੰ ਬਦਲਣ ਵਾਸਤੇ ਚਾਹੀਦੇ ਅੰਗਾਂ ਦੀ ਘਾਟ ਦੂਰ ਕੀਤੀ ਜਾ ਸਕੇ। ਡੋਰੇਸਲੇਟਰ ਦੀ ਅਗਵਾਈ ਵਿੱਚ ਖ਼ੋਜ ਕਰਤਾਵਾਂ ਨੂੰ ਮਿਨਸੋਟਾ ਯੂਨੀਵਰਸਿਟੀ ਦੇ ਦਿਲ ਦਾ ਇਲਾਜ ਕਰਨ ਵਾਸਤੇ ਬਣਾਏ ਕੇਂਦਰ ਵਿੱਚ ਨਵਜਾਤ ਚੂਹਿਆਂ ਦੀਆਂ ਸਟੈਮ ਕੋਸ਼ਿਕਾਵਾਂ ਨੂੰ ਮੁਰਦਾ ਦਿਲ ਵਿੱਚ ਪ੍ਰਵੇਸ਼ ਕਰਾ ਕੇ ਉਸ ਨੂੰ ਫਿਰ ਤੋਂ ਜੀਵਨ ਦੇਣ ਵਿੱਚ ਸਫ਼ਲਤਾ ਪ੍ਰਾਪਤ ਕੀਤੀ। ਇਸ ਕੰਮ ਲਈ ਮਿਨਸੋਟਾ ਦੀ ਟੀਮ ਨੇ De-Cellularisation ਨਾਂ ਦੀ ਪ੍ਰਕ੍ਰਿਆ ਦਾ ਪ੍ਰਯੋਗ ਕੀਤਾ ਜਿਸ ਵਿੱਚ ਇੱਕ ਸ਼ਕਤੀਸ਼ਾਲੀ ਡਿਟਰਜੈਂਟ ਦਾ ਪ੍ਰਯੋਗ ਕਰਕੇ ਦਿਲ ਦੀਆਂ ਮੁਰਦਾ ਕੋਸ਼ਿਕਾਵਾਂ ਨੂੰ ਇਸ ਤਰ੍ਹਾਂ ਹਟਾਇਆ ਜਾਂਦਾ ਹੈ ਤਾਂ ਕਿ ਦਿਲ ਦੇ ਮੂਲ ਢਾਂਚੇ ਨੂੰ ਕੋਈ ਫ਼ਰਕ ਨਾ ਪਵੇ। ਚੂਹੇ ਦੇ ਦਿਲ ਦੀਆਂ ਮੁਰਦਾ ਕੋਸ਼ਿਕਾਵਾਂ ਨੂੰ ਹਟਾਉਣ ਤੋਂ ਬਾਅਦ ਕਿਸੇ ਨਵਜਾਤ ਚੂਹੇ ਦੇ ਅੱਧ ਵਿਕਸਿਤ ਦਿਲ ਦੀਆਂ ਕੋਸ਼ਿਕਾਵਾਂ ਲਗਾ ਦਿੱਤੀਆਂ ਜਾਂਦੀਆਂ ਹਨ। ਫਿਰ ਇਸ ਨੂੰ ਖ਼ੁਰਾਕੀ ਤੱਤਾਂ ਨਾਲ ਭਰਪੂਰ ਘੋਲ ਵਿੱਚ ਰੱਖ ਕੇ ਲੈਬੋਰਟਰੀ ਵਿੱਚ ਛੱਡ ਦਿੱਤਾ ਜਾਂਦਾ ਹੈ ਤਾਂ ਕਿ ਅਣ ਵਿਕਸਿਤ ਕੋਸ਼ਿਕਾਵਾਂ ਦਾ ਵਿਕਾਸ ਹੋ ਸਕੇ। ਚਾਰ ਦਿਨਾਂ ਬਾਅਦ ਦਿਲ ਸੁੰਗੜਨਾ ਸ਼ੁਰੂ ਹੋ ਜਾਂਦਾ ਹੈ। ਪੇਸ ਮੇਕਰ ਦੀ ਸਹਾਇਤਾ ਨਾਲ ਦਿਲ ਦੀ ਕ੍ਰਿਆ ਨੂੰ ਸਧਾਰਣ ਕਰ ਲਿਆ ਜਾਂਦਾ ਹੈ। ਅੱਠ ਦਿਨਾਂ ਬਾਅਦ ਦਿਲ ਪੰਪ ਕਰਨਾ ਆਰੰਭ ਕਰ ਦਿੰਦਾ ਹੈ।

**ਦੁਨੀਆਂ ਦਾ ਸਭ ਤੋਂ ਪੁਰਾਣਾ ਦਰਖ਼ਤ ਮਿਲਿਆ :** ਰਿਕਾਰਡ ਮੁਤਾਬਕ ਦੁਨੀਆਂ ਦਾ ਸਭ ਤੋਂ, ਲੱਗਭਗ 10 ਹਜ਼ਾਰ ਸਾਲ ਪੁਰਾਣਾ ਦਰਖ਼ਤ ਕੇਂਦਰੀ ਸਵੀਡਨ ਦੇ ਇਲਾਕੇ 'ਚ ਮਿਲਿਆ ਹੈ। ਇਹ ਗੱਲ ਯੂਮੀਆਂ ਯੂਨੀਵਰਸਿਟੀ ਦੇ ਬੁਲਾਰੇ ਨੇ ਦੱਸੀ। ਸਵੀਡਨ ਦੀ ਯੂਨੀਵਰਸਿਟੀ ਦੇ ਭੌਤਿਕ ਭੂਗੋਲ ਵਿਗਿਆਨ ਦੇ ਪ੍ਰੋਫ਼ੈਸਰ ਲੇ ਕੁਲਮਾਂ ਮੁਤਾਬਕ ਖ਼ੋਜੀਆਂ ਨੇ 9550 ਸਾਲ ਜੀਨਜ਼ ਵਾਲੇ ਇਸ ਦਰਖ਼ਤ ਨੂੰ ਡਲਾਰਨਾ ਦੇ ਫੁੱਲੂ ਪਹਾੜਾਂ 'ਚ ਲੱਭਿਆ ਹੈ। ਇੱਕ ਅਨੁਮਾਨ ਅਨੁਸਾਰ ਇਸ ਦਰਖ਼ਤ ਨੇ 7542 ਈ. ਪੂਰਵ ਜ਼ਮੀਨ 'ਚ ਆਪਣੀਆਂ ਜੜ੍ਹਾਂ ਲਾਈਆਂ। 'ਇਹ ਵੱਡਾ ਅਚੰਭਾ ਸੀ, ਕਿਉਂਕਿ ਅਸੀਂ ਹੁਣ ਤੱਕ ਇਹ ਸੋਚਦੇ ਆਏ ਹਾਂ ਕਿ ਇਸ ਖ਼ੇਤਰ ਵਿੱਚ ਦਰਖ਼ਤ ਕਾਫ਼ੀ ਦੇਰ ਬਾਅਦ ਹੋਂਦ 'ਚ ਆਇਆ' ਉਸ ਨੇ ਕਿਹਾ। ਵਿਗਿਆਨੀਆਂ ਦਾ ਪਹਿਲਾਂ ਵਿਸ਼ਵਾਸ ਸੀ ਕਿ ਉੱਤਰੀ ਅਮਰੀਕਾ 'ਚ ਮਿਲਣ ਵਾਲਾ 4 ਤੋਂ 5 ਸਾਲ ਪੁਰਾਣਾ ਕੋਈ ਹੋਰ ਰੁੱਖ ਹੈ। ਕੁਲਮਾਂ ਅਨੁਸਾਰ ਇਹ ਦਰਖ਼ਤ ਡਰਾਗਮਾਂ 'ਚ ਸੰਨ 2004 ਵਿੱਚ ਲੱਭਿਆ ਜਦੋਂ ਖ਼ੋਜੀਆਂ ਦਾ ਇੱਕ ਦਲ ਇਸ ਖ਼ੇਤਰ ਵਿੱਚ ਮਿਲਦੇ ਦਰਖ਼ਤਾਂ ਦੀਆਂ ਕਿਸਮਾਂ ਦੀ ਗਿਣਤੀ ਕਰ ਰਿਹਾ ਸੀ। ਇਸ ਦੇ ਜ਼ੀਨਾਂ ਦੀ ਉਮਰ ਦਾ ਪਤਾ ਲਾਉਣ ਲਈ ਫ਼ਲੋਰੀਡਾ ਦੀ ਮਿਆਮੀ ਯੂਨੀਵਰਸਿਟੀ 'ਚ ਕਾਰਬਨ ਡੇਟਿੰਗ ਵਿਧੀ ਵਰਤੀ ਗਈ।

**ਮਨੁੱਖ ਦੇ ਪੂਰਵਜ਼ਾਂ ਦੇ ਪਥਰਾਟ ਯੂਰਪ 'ਚੋਂ ਲੱਭੇ :** ਮਿਸ਼ੀਗਨ ਯੂਨੀਵਰਸਿਟੀ ਦੇ ਖ਼ੋਜਕਾਰਾਂ ਨੇ ਮਨੁੱਖ ਦੇ ਵੱਡ-ਵੰਡੇਰਿਆਂ ਦੇ ਹੁਣ ਤੱਕ ਦੇ ਸਭ ਤੋਂ ਪੁਰਾਣੇ ਪਥਰਾਟ ਲੱਭੇ ਹਨ। ਇਸ ਖ਼ੋਜ ਤੋਂ ਪਤਾ ਲੱਗਾ ਹੈ ਕਿ ਮਨੁੱਖ ਦੀ ਹੋਂਦ ਪਹਿਲਾਂ ਸਮਝੇ ਜਾਂਦੇ ਸਮੇਂ ਤੋਂ ਕਿਤੇ ਪੁਰਾਣੀ ਹੈ। ਇਸ ਟੀਮ ਦੀ ਅਗਵਾਈ ਸਪੇਨੀ ਖ਼ੋਜਕਾਰ ਜੋਅ ਲੂਈਸ ਅਰਸੋਆਗਾ ਨੇ ਕੀਤੀ ਤੇ ਉਨ੍ਹਾਂ ਤਿੰਨ ਵੱਖੋ-ਵੱਖ ਤਕਨੀਕਾਂ ਰਾਹੀਂ ਇਹ ਨਤੀਜਾ ਕੱਢਿਆ ਕਿ ਇਹ ਪਥਰਾਟ 12 ਲੱਖ ਸਾਲ ਤੋਂ ਵਧੇਰੇ ਪੁਰਾਣੇ ਹਨ ਜਦਕਿ ਪਹਿਲਾਂ ਮਨੁੱਖ ਦੇ ਸਭ ਤੋਂ ਪੁਰਾਣੇ ਪਥਰਾਟ 7 ਲੱਖ ਸਾਲ ਪੁਰਾਣੇ ਸਨ।

# ਜਗਿਆਸਾ

**ਜਸਵੰਤ ਮੁਹਾਲੀ**

**? ਸੂਰਜ ਚੜ੍ਹਨ ਤੇ ਛਿਪਣ ਵੇਲੇ ਲਾਲ ਕਿਉਂ ਦਿਖਾਈ ਦਿੰਦਾ ਹੈ।**

**ਪੂਨਮ, ਮੁਕਤਸਰ**

➢ ਸੂਰਜ ਚੜ੍ਹਨ ਤੇ ਛਿਪਣ ਵੇਲੇ, ਸੂਰਜ ਤੋਂ ਆ ਰਹੀਆਂ ਕਿਰਨਾਂ ਧਰਤੀ ਦੇ ਵਾਯੂਮੰਡਲ ਦੀ ਇੱਕ ਮੋਟੀ ਪਰਤ ਵਿੱਚੋਂ ਲੰਘ ਕੇ ਆਉਂਦੀਆਂ ਹਨ ਪਰ ਜਦੋਂ ਸੂਰਜ ਦੁਪਹਿਰ ਵੇਲੇ ਐਨ ਸਿਖ਼ਰ ਤੇ ਹੁੰਦਾ ਹੈ ਤਾਂ ਸੂਰਜ ਦੀਆਂ ਕਿਰਨਾਂ ਵਾਯੂਮੰਡਲ ਦੀ ਪਤਲੀ ਪਰਤ ਵਿੱਚੋਂ ਲੰਘ ਕੇ ਆਉਂਦੀਆਂ ਹਨ। ਵਾਯੂਮੰਡਲ ਵਿੱਚੋਂ ਗੁਜ਼ਰਨ ਦੌਰਾਨ ਸੂਰਜ ਦੀਆਂ ਕਿਰਨਾਂ ਵਿਚਲੇ ਸੱਤ ਰੰਗਾਂ ਦਾ ਖਿੰਡਾਓ ਹੋ ਜਾਂਦਾ ਹੈ। ਨੀਲੇ ਰੰਗ ਦਾ ਖਿੰਡਾਓ ਸਭ ਤੋਂ ਵੱਧ ਤੇ ਲਾਲ ਰੰਗ ਦਾ ਖ਼ਿੰਡਾਓ ਸਭ ਤੋਂ ਘੱਟ ਹੁੰਦਾ ਹੈ। ਸਵੇਰ ਤੇ ਸ਼ਾਮ ਵੇਲੇ ਜਦੋਂ ਸੂਰਜ ਦੀਆਂ ਕਿਰਨਾਂ ਤਿਰਛੀਆਂ ਪੈਂਦੀਆਂ ਹਨ ਤਾਂ ਬਹੁਤ ਸਾਰਾ ਨੀਲਾ ਰੰਗ ਖ਼ਿੰਡ ਜਾਂਦਾ ਹੈ ਤੇ ਲਾਲ ਰੰਗ ਹੀ ਸਾਰੀ ਅੱਖ ਤੱਕ ਪਹੁੰਚਦਾ ਹੈ ਸਿੱਟੇ ਵਜੋਂ ਸੂਰਜ ਸਾਨੂੰ ਲਾਲ ਦਿਖਾਈ ਦਿੰਦਾ ਹੈ। ਇਸ ਦੇ ਉਲਟ ਸੂਰਜ ਜਦੋਂ ਸਿਖ਼ਰ ਤੇ ਹੁੰਦਾ ਹੈ ਤਾਂ ਕਿਰਨਾਂ ਦੇ ਪਤਲੀ ਪਰਤ ਵਿੱਚੋਂ ਲੰਘਣ ਕਾਰਣ ਰੰਗਾਂ ਦਾ ਖਿੰਡਾਓ ਬਹੁਤ ਘੱਟ ਹੁੰਦਾ ਹੈ ਜਿਸ ਕਰਕੇ ਸੂਰਜ ਚਿੱਟਾ ਦਿਖਾਈ ਦਿੰਦਾ ਹੈ।

**? ਪਿੱਪਲ ਤੇ ਤੁਲਸੀ ਦੀ ਪੂਜਾ ਕਿਉਂ ਕੀਤੀ ਜਾਂਦੀ ਹੈ।**

**ਭੋਲਾ ਨੰਬਰਦਾਰ, ਦਿਆਲਪੁਰਾ**

➢ ਪੁਰਾਣੇ ਜ਼ਮਾਨੇ ਤੋਂ ਹੀ ਜਿਨ੍ਹਾਂ ਪੇੜ-ਪੌਦਿਆਂ ਦੀ 'ਪੂਜਾ' ਕੀਤੀ ਜਾਂਦੀ ਹੈ ਜਾਂ 'ਪਵਿੱਤਰ' ਮੰਨਿਆ ਜਾਂਦਾ ਹੈ ਉਨ੍ਹਾਂ ਪਿੱਛੇ ਕੋਈ ਨਾ ਕੋਈ ਕਾਰਣ ਅਵੱਸ਼ ਹੁੰਦਾ ਹੈ ਪਰ ਅੱਜ ਦੇ ਸਮੇਂ ਵਿੱਚ ਉਨ੍ਹਾਂ ਕਾਰਣਾਂ ਨੂੰ ਜਾਣੇ ਬਿਨਾ ਹੀ ਉਨ੍ਹਾਂ ਦੀ ਪੂਜਾ ਮਾਤਰ ਹੀ ਰਹਿ ਗਈ ਹੈ। ਤੁਲਸੀ ਨੂੰ ਪੂਜਣ ਜਾਂ ਘਰ ਵਿੱਚ ਰੱਖਣ ਦਾ ਕਾਰਣ ਇਸ ਦੀ ਰੋਗ ਨਿਵਾਰਕ ਮਹੱਤਤਾ ਹੈ। ਥੋੜ੍ਹੇ ਬਹੁਤੇ ਖ਼ੰਘ, ਜ਼ੁਕਾਮ ਤੇ ਬੁਖ਼ਾਰ ਨੂੰ ਤੁਲਸੀ ਦਾ ਰਸ ਠੀਕ ਕਰ ਦਿੰਦਾ ਹੈ। ਮੂੰਹ ਵਿੱਚੋਂ ਦੁਰਗੰਧ ਆਉਣ ਤੇ ਇਸ ਦੇ ਪੱਤੇ ਚੱਬਣ ਨਾਲ ਮੂੰਹ ਦਾ ਸਵਾਦ ਠੀਕ ਹੋ ਜਾਂਦਾ ਹੈ।

**? ਕੀ ਪਿੱਪਲ ਦਾ ਦਰਖ਼ਤ ਰਾਤ ਵੇਲੇ ਵੀ ਆਕਸੀਜਨ ਛੱਡਦਾ ਹੈ।**

**ਗੁਰਤੇਜ, ਅਬੁਲ ਖੁਰਾਣਾ**

➢ ਬਹੁਤ ਸਾਰੇ ਲੋਕਾਂ ਦਾ ਵਿਚਾਰ ਹੈ ਕਿ ਪਿੱਪਲ ਦਾ ਦਰਖ਼ਤ ਰਾਤ ਵੇਲੇ ਵੀ ਆਕਸੀਜ਼ਨ ਛੱਡਦਾ ਹੈ ਪਰ ਇਹ ਨਿਰਾ ਵਹਿਮ ਹੈ। ਇਹ ਗੱਲ ਤਾਂ ਹੀ ਸਮਝ ਆਵੇਗੀ ਜੇਕਰ ਸਾਨੂੰ ਪੱਤਿਆਂ ਦੁਆਰਾ ਆਕਸੀਜਨ ਛੱਡੇ ਜਾਣ ਦਾ ਸਿਧਾਂਤ ਪਤਾ ਹੋਵੇ। ਹਰੇ ਪੱਤੇ ਸੂਰਜ ਦੀ ਰੌਸ਼ਨੀ ਦੀ ਮੌਜੂਦਗੀ ਵਿੱਚ ਵਾਤਾਵਰਨ ਵਿਚਲੀ ਕਾਰਬਨ ਡਾਈਆਕਸਾਈਡ, ਜੜ੍ਹਾਂ ਰਾਹੀਂ ਚੂਸੇ ਪਾਣੀ ਨਾਲ ਅਤੇ ਪੱਤਿਆਂ ਵਿਚਲੀ ਕਲੋਰੋਫ਼ਿਲ ਨਾਲ ਆਪਣਾ ਭੋਜਨ (ਕਾਰਬੋਹਾਈਡ੍ਰੇਟ) ਬਣਾਉਂਦੇ ਹਨ ਤੇ ਆਕਸੀਜ਼ਨ ਹਵਾ ਵਿੱਚ ਛੱਡਦੇ ਹਨ। ਇਸ ਵਰਤਾਰੇ ਨੂੰ ਪ੍ਰਕਾਸ਼ ਸੰਸ਼ਲੇਸ਼ਣ ਕਿਹਾ ਜਾਂਦਾ ਹੈ। ਇਨ੍ਹਾਂ ਵਿੱਚੋਂ ਕਿਸੇ ਇੱਕ ਵੀ ਗੈਰ ਮੌਜੂਦਗੀ ਇਹ ਕ੍ਰਿਆ ਨਹੀਂ ਹੋ ਸਕਦੀ। ਫਿਰ ਰਾਤ ਨੂੰ ਸੂਰਜ ਦੀ ਰੌਸ਼ਨੀ ਦੀ ਅਣਹੋਂਦ ਵਿੱਚ ਪਿੱਪਲ ਆਕਸੀਜਨ ਕਿਵੇਂ ਛੱਡ ਸਕਦਾ ਹੈ? ਹਾਂ, ਇੱਕ ਫਰਕ ਜਰੂਰ ਹੈ ਕਿ ਪਿੱਪਲ ਦੇ ਪੱਤੇ ਚੌੜੇ ਹੋਣ ਕਾਰਣ ਇਸ ਵਿੱਚੋਂ ਆਕਸੀਜਨ ਜ਼ਿਆਦਾ ਮਾਤਰਾ ਵਿੱਚ ਨਿਕਲਦੀ ਹੈ। ਸਾਨੂੰ ਕੁੱਲੀ, ਗੁੱਲੀ, ਜੁੱਲੀ ਤੇ ਆਕਸੀਜਨ ਦੇਣ ਵਾਲੇ ਦਰਖ਼ਤਾਂ ਦੀ ਪੂਜਾ ਕਰਨ ਦੀ ਬਜਾਏ ਸਾਨੂੰ ਇਨ੍ਹਾਂ ਦੀ ਸੇਵਾ ਸੰਭਾਲ ਕਰਨੀ ਚਾਹੀਦੀ ਹੈ।

**? ਦੁੱਧ ਥੋੜ੍ਹਾ ਦਹੀਂ ਮਿਲਾਉਣ ਨਾਲ ਸਾਰਾ ਦੁੱਧ ਦਹੀਂ ਕਿਵੇਂ ਬਣਦਾ ਹੈ।**

**ਗੁਰਵਿੰਦਰ ਸਿੰਘ**

➢ ਦੁੱਧ ਤੋਂ ਦਹੀਂ ਅਸਲ ਵਿੱਚ ਸੂਖ਼ਮ ਜੀਵਾਂ ਕਾਰਣ ਬਣਦਾ ਹੈ। ਇਹ ਸੂਖ਼ਮ ਜੀਵ ਵਿਸ਼ੇਸ਼ ਪ੍ਰਕਾਰ ਦੇ ਬੈਕਟੀਰੀਆ ਹੁੰਦੇ ਹਨ ਜੋ ਦੁੱਧ ਨੂੰ ਦਹੀਂ ਵਿੱਚ ਬਦਲ ਦਿੰਦੇ ਹਨ। ਇਨ੍ਹਾਂ ਦਾ ਨਾਂ ਲੈਕਟੋਬੇਸੀਲਸ ਹੈ। ਇਹ ਸੂਖ਼ਮ ਜੀਵ ਨਾ ਤਾਂ ਬਹੁਤ ਠੰਡੇ ਤੇ ਨਾ ਹੀ ਬਹੁਤ ਜ਼ਿਆਦਾ ਤਾਪਮਾਨ ਵਿੱਚ ਵਧ ਫ਼ੁੱਲ ਸਕਦੇ ਹਨ। ਅੱਤ ਦੇ ਤਾਪਮਾਨ ਵਿੱਚ ਇਨ੍ਹਾਂ ਦਾ ਵਾਧਾ ਤੇ ਵਿਕਾਸ ਰੁਕ ਜਾਂਦਾ ਹੈ। ਥੋੜ੍ਹੇ ਜਿਹੇ ਗਰਮ ਤਾਮਪਾਨ ਤੇ ਸਿੱਲ੍ਹੀਆਂ ਥਾਵਾਂ ਤੇ ਇਹ ਸੂਖ਼ਮ ਜੀਵ ਬਹੁਤ ਵਧਦੇ ਫ਼ੁੱਲਦੇ ਹਨ ਇਸੇ ਲਈ ਜਦੋਂ ਕੋਸੇ ਦੁੱਧ ਵਿੱਚ ਜਾਗ (ਥੋੜ੍ਹਾ ਜਿਹਾ ਦਹੀਂ) ਪਾਇਆ ਜਾਂਦਾ ਹੈ ਤਾਂ ਜਾਗ ਵਿਚਲੇ ਬੈਕਟੀਰੀਆ ਨੂੰ ਵਧਣ ਫ਼ੁੱਲਣ ਲਈ ਢੁਕਵੀਆਂ ਹਾਲਤਾਂ ਮਿਲ ਜਾਂਦੀਆਂ ਹਨ ਸਿੱਟੇ ਵਜੋਂ ਪੰਜ-ਛੇ ਘੰਟਿਆਂ ਵਿੱਚ ਹੀ ਇਨ੍ਹਾਂ ਦੀ ਗਿਣਤੀ ਵਿੱਚ ਅਥਾਹ ਵਾਧਾ ਹੋ ਜਾਂਦਾ ਹੈ। ਇਹ ਬੈਕਟੀਰੀਆ ਦਹੀਂ ਵਿੱਚ ਤੇਜ਼ਾਬ ਛੱਡਦੇ ਹਨ ਜਿਸ ਦਾ ਨਾਂ ਲੈਕਟਿਕ ਐਸਿਡ ਹੈ। ਐਸਿਡ ਖ਼ੱਟੇ ਹੁੰਦੇ ਹਨ ਇਸੇ ਲਈ ਜੇਕਰ ਦਹੀਂ ਵਿੱਚ ਬੈਕਟੀਰੀਆ ਦਾ ਗਿਣਤੀ 'ਚ ਬਹੁਤ ਜ਼ਿਆਦਾ ਵਾਧਾ ਹੋ ਜਾਵੇ ਤਾਂ ਜ਼ਿਆਦਾ ਐਸਿਡ ਬਣਨ ਕਾਰਣ ਦਹੀਂ ਖ਼ੱਟਾ ਹੋ ਜਾਂਦਾ ਹੈ।

ਬਹੁਤ ਸਾਰੇ ਸੂਖ਼ਮ ਜੀਵ ਬਿਮਾਰੀਆਂ ਦਾ ਕਾਰਣ ਬਣਦੇ ਹਨ ਪਰ ਕੁਝ ਕੁ ਸਾਡੇ ਲਈ ਬਹੁਤ ਉਪਯੋਗੀ ਵੀ ਹਨ ਜਿਵੇਂ ਕਿ ਉਪਰੋਕਤ ਦੱਸੇ ਗਏ ਲੈਕਟੋਬੇਸੀਲਸ ਬੈਕਟੀਰੀਆ। ਇਸੇ ਤਰ੍ਹਾਂ ਸਿਰਕਾ ਤੇ ਸ਼ਰਾਬ ਬਣਾਉਣ ਵਿੱਚ ਸੂਖ਼ਮ ਜੀਵ ਹੀ ਸਹਾਈ ਹੁੰਦੇ ਹਨ। ਪਟਸਨ ਤੋਂ ਬਣਨ ਵਾਲੇ ਸੇਬੇ, ਥੈਲੇ ਤੇ ਬੋਰੀਆਂ ਆਦਿ ਨੂੰ ਬਣਾਉਣ ਵਿੱਚ ਵੀ ਸੂਖ਼ਮ ਜੀਵ ਉਪਯੋਗੀ ਸਿੱਧ ਹੁੰਦੇ ਹਨ।

**? ਲੰਬੀ ਬੱਸ ਯਾਤਰਾ ਨਾਲ ਸਿਰ ਕਿਉਂ ਚਕਰਾਉਣ ਲਗਦਾ ਹੈ।**

**ਕੁਲਦੀਪ, ਕਰਮਗੜ੍ਹ**

➢ ਇਹ ਦੇਖਿਆ ਗਿਆ ਹੈ ਕਿ ਜਦੋਂ ਅਸੀਂ ਲੰਮੀ ਯਾਤਰਾ ਕਰਦੇ ਹਾਂ ਤਾਂ ਸਾਡਾ ਸਿਰ ਚਕਰਾਉਣ ਲਗਦਾ ਹੈ। ਅਜਿਹਾ ਸਾਡੇ ਕੰਨਾਂ ਦੀ ਵਜ੍ਹਾ ਨਾਲ ਹੁੰਦਾ ਹੈ। ਕੰਨ ਦੇ ਅੰਦਰਲੇ ਹਿੱਸੇ ਵਿੱਚ ਤਿੰਨ ਅਰਧ ਗੋਲਾਕਾਰ ਨਾਲੀਆਂ ਹੁੰਦੀਆਂ ਹਨ। ਕੰਨ ਵਿੱਚ ਇਨ੍ਹਾਂ ਦੀ ਸਥਿਤੀ



ਇਸ ਤਰ੍ਹਾਂ ਹੁੰਦੀ ਹੈ ਕਿ ਅਲੱਗ-ਅਲੱਗ ਦਿਸ਼ਾ ਤੋਂ ਆਉਣ ਵਾਲੀ ਆਵਾਜ਼ ਸਾਨੂੰ ਚੰਗੀ ਤਰ੍ਹਾਂ ਸੁਣ ਸਕੇ। ਜੇਕਰ ਅਸੀਂ ਅੱਖਾਂ ਬੰਦ ਵੀ ਕਰ ਲਈਏ ਤਾਂ ਵੀ ਸਾਡੇ ਕੰਨ ਆਵਾਜ਼ ਦੀ ਦਿਸ਼ਾ ਦਾ ਪਤਾ ਲਗਾ ਲੈਂਦੇ ਹਨ। ਜਦੋਂ ਅਸੀਂ ਸਫਰ ਕਰ ਰਹੇ ਹੁੰਦੇ ਹਾਂ ਤਾਂ ਕੰਨਾਂ ਵਿਚਲੀਆਂ ਇਹ ਨਾਲੀਆਂ ਸਾਨੂੰ ਗਤੀ ਦੀ ਸੂਚਨਾ ਦਿੰਦੀਆਂ ਰਹਿੰਦੀਆਂ ਹਨ। ਇਹ ਸੂਚਨਾ ਵੈਸਟੀਬੁਲਰ (Vestibular) ਰਾਹੀਂ ਦਿਮਾਗ਼ ਤੱਕ ਪਹੁੰਚਦੀ ਹੈ। ਸਫ਼ਰ ਦੌਰਾਨ ਜਦੋਂ ਬੱਸ ਜਾਂ ਕਾਰ ਦੀ ਗਤੀ ਦੀ ਦਿਸ਼ਾ ਲਗਾਤਾਰ ਬਦਲਦੀ ਰਹਿੰਦੀ ਹੈ ਤਾਂ ਦਿਮਾਗ਼ ਨੂੰ ਸੰਦੇਸ਼ ਦੇਣ ਵਾਲਾ ਇਹ ਅੰਗ ਵੈਸਟੀਬੁਲਰ ਹੋਰ ਵੀ ਸੁਚੇਤ ਤੇ ਉਤੇਜਿਤ ਹੋ ਜਾਂਦਾ ਹੈ। ਲੰਮੇ ਸਫ਼ਰ ਵਿੱਚ ਇਸ ਦੀ ਇਹ ਉਤੇਜਨਾ ਲਗਾਤਾਰ ਜਾਰੀ ਰਹਿੰਦੀ ਹੈ, ਇਸ ਉਤੇਜਨਾ ਨਾਲ ਦਿਮਾਗ਼ ਨੂੰ ਕਾਰ ਦੀ ਦਿਸ਼ਾ ਦੱਸਣ ਵਾਲੇ ਸੰਕੇਤਾਂ ਵਿੱਚ ਤੇਜੀ ਆ ਜਾਂਦੀ ਹੈ ਜਿਸ ਦੇ ਸਿੱਟੇ ਵਜੋਂ ਸਿਰ ਚਕਰਾਉਣ ਲਗਦਾ ਹੈ।

**? ਗੈਸ ਦੀ ਲਾਟ ਨਾਲੋਂ ਮੋਮਬੱਤੀ ਦੀ ਲਾਟ ਵੱਧ ਰੌਸ਼ਨੀ ਕਿਉਂ ਦਿੰਦੀ ਹੈ।**

**ਨਨਪਾਲ, ਬਠਿੰਡਾ**

➢ ਤੁਸੀਂ ਦੇਖਿਆ ਹੋਵੇਗਾ ਕਿ ਮੋਮਬੱਤੀ ਦੀ ਲਾਟ ਪੀਲੀ ਤੇ ਗੈਸ ਦੀ ਲਾਟ ਨੀਲੀ ਹੁੰਦੀ ਹੈ। ਦੇਖਣ ਨੂੰ ਇਸ ਤਰ੍ਹਾਂ ਲਗਦਾ ਹੈ ਕਿ ਨੀਲੀ ਲਾਟ ਠੰਡੀ ਹੋਵੇਗੀ ਤੇ ਪੀਲੀ ਗਰਮ। ਇੱਕ ਪ੍ਰਯੋਗ ਰਾਹੀਂ ਇਸ ਪ੍ਰਕ੍ਰਿਆ ਨੂੰ ਆਸਾਨੀ ਨਾਲ ਸਮਝਿਆ ਜਾ ਸਕਦਾ ਹੈ। ਇੱਕ ਪਰਖ਼ ਨਲੀ ਵਿੱਚ ਇੱਕ ਅਜਿਹਾ ਰਸਾਇਣ ਲਓ ਜੋ ਨੀਲੀ ਲਾਟ ਵਿੱਚ ਹੀ ਪਿਘਲਦਾ ਹੈ। ਹੁਣ ਬਰਨਰ ਦੀ ਲਾਈਟ ਨੂੰ ਪਹਿਲਾਂ ਪੀਲਾ ਕਰੋ ਤੇ ਫਿਰ ਨੀਲਾ ਤਾਂ ਤੁਸੀਂ ਦੇਖੋਗੇ ਕਿ ਇਹ ਰਸਾਇਣ ਪੀਲੀ ਲਾਟ ਵਿੱਚ ਨਹੀਂ ਪਿਘਲਿਆ। ਲੇਕਿਨ ਨੀਲੀ ਲਾਟ ਵਿੱਚ ਪਿਘਲ ਗਿਆ। ਇਸ ਤੋਂ ਸਾਬਿਤ ਹੁੰਦਾ ਹੈ ਕਿ ਨੀਲੀ ਲਾਟ ਜ਼ਿਆਦਾ ਗਰਮ ਹੈ। ਹੁਣ ਦੋਨੋਂ ਲਾਟਾਂ ਤੋਂ ਨਿਕਲਣ ਵਾਲੀ ਰੌਸ਼ਨੀ ਨੂੰ ਦੇਖਦੇ ਹਾਂ। ਪੀਲੀ ਲਾਟ ਵੱਧ ਪ੍ਰਕਾਸ਼ ਮਈ ਹੁੰਦੀ ਹੈ ਕਿਉਂਕਿ ਇਸ ਵਿੱਚ ਜਲਣ (Combustun) ਦੀ ਪ੍ਰਕ੍ਰਿਆ ਅਧੂਰੀ ਹੁੰਦੀ ਹੈ। ਇਸ ਲੋਅ ਵਿੱਚ ਕਾਰਬਨ ਦੇ ਅਨੇਕਾਂ ਕਣ ਜਲ ਨਹੀਂ ਪਾਉਂਦੇ। ਇਨ੍ਹਾਂ ਕਣਾਂ ਦੇ ਚਮਕਣ ਕਰਕੇ ਹੀ ਪੀਲੀ ਲੋਅ ਵੱਧ ਪ੍ਰਕਾਸ਼ਮਈ ਲਗਦੀ ਹੈ। ਅੱਧ ਜਲੇ ਕਾਰਬਨ ਦੇ ਕਾਰਣ ਹੀ ਪੀਲੀ ਲਾਟ ਤੋਂ ਕੱਜਲ ਬਣਦਾ ਹੈ। ਇਸ ਤਰ੍ਹਾਂ ਖਾਣਾ ਬਣਾਉਣ ਦੇ ਲਈ ਸਾਨੂੰ ਨੀਲੀ ਲਾਟ ਦੀ ਜ਼ਰੂਰਤ ਹੁੰਦੀ ਹੈ ਤੇ ਰੌਸ਼ਨੀ ਲਈ ਪੀਲੀ।

**? ਬੁਲਟ ਪਰੂਫ਼ ਜਾਕੇਟ ਕੀ ਹੁੰਦੀ ਹੈ।**

**ਸੁਰਿੰਦਰ ਬਿੱਟੂ, ਜਲਾਲਾਬਾਦ**

➢ ਜਦੋਂ ਲੰਮੀ ਦੂਰ ਤੋਂ ਵਾਰ ਕਰਨ ਵਾਲੇ ਹਥਿਆਰਾਂ ਦਾ ਪ੍ਰਯੋਗ ਸ਼ੁਰੂ ਹੋਇਆ ਤਾਂ ਨਾਲ ਹੀ ਉਨ੍ਹਾਂ ਤੋਂ ਬਚਾਅ ਕਰਨ ਦੇ ਉਪਾਅ ਵੀ ਲੱਭੇ ਗਏ। ਜਦੋਂ ਲੜਾਈਆਂ ਤਲਵਾਰਾਂ ਤੇ ਭਾਲਿਆਂ ਨਾਲ ਲੜੀਆਂ ਜਾਂਦੀਆਂ ਸਨ ਤਾਂ ਉਨ੍ਹਾਂ ਤੋਂ ਬਚਣ ਲਈ ਢਾਲ ਦਾ ਪ੍ਰਯੋਗ ਕੀਤਾ ਜਾਂਦਾ ਸੀ ਪਰ ਦੂਜੇ ਵਿਸ਼ਵ ਯੁੱਧ ਸਮੇਂ ਇੱਕ ਵਿਸ਼ੇਸ਼ ਤਰ੍ਹਾਂ ਦੀ ਜਾਕੇਟ ਦਾ ਪ੍ਰਯੋਗ ਸ਼ੁਰੂ ਹੋਇਆ ਜਿਹੜੀ ਦੋ ਕੱਪੜਿਆਂ ਦੇ ਅੰਦਰ ਗੇਜ਼ ਮਾਪ ਵਾਲੀ ਮੈਂਗਨੀਜ਼ ਸਟੀਲ ਦੀ ਜਾਲੀ ਨੂੰ ਸਿਉਂ ਕੇ ਬਣਾਈ ਜਾਂਦੀ ਸੀ ਪਰ ਇਹ ਜਾਕੇਟ ਜਿੱਥੇ ਭਾਰੀ ਹੁੰਦੀ ਸੀ ਉੱਥੇ ਦੇਖਣ ਨੂੰ ਵੀ ਸੋਹਣੀ ਨਹੀਂ ਸੀ ਲਗਦੀ। ਫਿਰ ਇਸ ਸਮੱਸਿਆ ਦਾ ਹੱਲ ਰਸਾਇਣਕ ਪਦਾਰਥ ਬਣਾਉਣ ਵਾਲੀਆਂ ਕੰਪਨੀਆਂ ਨੇ ਲੱਭਿਆ। ਉਨ੍ਹਾਂ ਇੱਕ ਅਜਿਹਾ ਕਾਰਬਨਿਕ ਰਸਾਇਣ ਤਿਆਰ ਕੀਤਾ ਜਿਸ ਦੇ ਤਾਰ ਸਟੀਲ ਦੀਆਂ ਤਾਰਾਂ ਨਾਲ ਬਣੀ ਜਾਲੀ ਦੇ ਕਵਚ ਤੋਂ ਚਾਰ-ਪੰਜ ਗੁਣਾਂ ਜ਼ਿਆਦਾ ਮਜਬੂਤ ਸਨ। ਇਸ ਰਸਾਇਣ ਦੇ ਕਾਰਬਨਿਕ ਅਣੂ ਬੈਨਜ਼ੀਨ ਰਿੰਗ ਦੇ ਰੂਪ ਵਿੱਚ ਹੁੰਦੇ ਹਨ ਜਿਨ੍ਹਾਂ ਨੂੰ ਤੋੜਨਾ ਬਹੁਤ ਮੁਸ਼ਕਲ ਹੁੰਦਾ ਹੈ। ਇਸ ਕਾਰਬਨਿਕ ਤਾਰ ਤੋਂ ਤਿਆਰ ਕੀਤੇ ਕੱਪੜੇ ਮਜਬੂਤ ਤਾਂ ਹੁੰਦੇ ਹੀ ਹਨ ਨਾਲ ਹੀ ਬਹੁਤ ਹਲਕੇ ਵੀ ਹੁੰਦੇ ਹਨ। ਬੰਦੂਕ ਦੀ ਗੋਲੀ ਇਸ ਤੋਂ ਪਾਰ ਨਹੀਂ ਜਾ ਸਕਦੀ। ਇਸੇ ਲਈ ਇਸ ਨੂੰ ਬੁਲਟ ਪਰੂਫ਼ ਜਾਕੇਟ ਦਾ ਨਾਂ ਦਿੱਤਾ ਗਿਆ ਹੈ। ਇਨ੍ਹਾਂ ਵਿਸ਼ੇਸ਼ਤਾਵਾਂ ਕਰਕੇ ਹੀ ਦੁਨੀਆਂ ਭਰ ਦੇ ਅੱਤ ਮਹੱਤਵਪੂਰਨ ਵਿਅਕਤੀ ਬੁਲਟ ਪਰੂਫ਼ ਜਾਕੇਟ ਦੀ ਵਰਤੋਂ ਕਰਦੇ ਹਨ। ?

---

## ਸੱਚ

ਮਿੰਨੀ ਕਹਾਣੀ

**ਰਣਜੀਤ ਮੋਠਾਂ ਵਾਲਾ**

ਵੀਰਵਾਰ ਵਾਲੇ ਦਿਨ ਮਾਈ ਦੇ ਦਰਬਾਰ ਵਿੱਚ ਇੱਕ ਪੀੜਤ ਨੇ ਅਰਜ਼ੋਈ ਕੀਤੀ, "ਮਾਤਾ ਜੀ ਮੇਰੇ ਘਰੇ ਬਹੁਤ ਤੰਗੀ ਤੁਰਸ਼ੀ ਰਹਿੰਦੀ ਐ ਤੇ ਨਾਲੇ ਲੜਾਈ ਝਗੜਾ ਵੀ, ਤੁਸੀਂ ਨਜ਼ਰ ਮਾਰ ਕੇ ਮੇਰਾ ਕਲਿਆਣ ਕਰੋ।"

ਮਾਈ ਨੇ ਕੁਝ ਪਲਾਂ ਲਈ ਅੱਖਾਂ ਬੰਦ ਕੀਤੀਆਂ ਤੇ ਫਿਰ ਕਹਿਣ ਲੱਗੀ "ਤੇਰੇ ਤੇ ਭਾਰੀ ਕਸ਼ਟ ਐ ਭਾਈ, ਮਾਤਾ ਦੀ ਕੜਾਹੀ ਤੇ ਗਿਆਰਾਂ ਸੌ ਰੁਪਏ ਵਸਤਾਂ ਲਈ ਦੇ ਜਾ, ਤੇਰਾ ਭਲਾ ਹੋ ਜੂ।" ਆਪਣੇ ਭਲੇ ਲਈ ਮਾਤਾ ਵੱਲੋਂ ਮੰਗੀ ਦਾਨ-ਦੱਛਣਾ ਭੇਂਟ ਕਰਕੇ ਜਦ ਉਹ ਵਿਅਕਤੀ ਵਾਪਸ ਮੁੜਿਆ ਤਾਂ ਗੁਆਂਢ 'ਚ ਇੱਕ ਘਰ ਮੂਹਰੇ ਇਕੱਠੀਆਂ ਹੋਈਆਂ ਔਰਤਾਂ 'ਚੋਂ ਇੱਕ ਆਖ ਰਹੀ ਸੀ,"ਮੈਨੂੰ ਦੁਨੀਆਂ ਦੀ ਸਮਝ ਨੀਂ ਆਉਂਦੀ, ਆਹ ਜੱਸ ਜੀਹਦਾ ਆਪ ਦੋ ਵਾਰੀ ਤਲਾਕ ਹੋ ਗਿਐ, ਹੁਣ ਮਾਈ ਬਣ ਕੇ ਲੋਕਾਂ ਦੇ ਮਸਲੇ ਹੱਲ ਕਰਨ ਲੱਗੀ ਐ ਤੇ ਲੋਕ ਵੀ ਕਤਾਰਾਂ ਬੰਨ੍ਹ ਕੇ ਤੁਰੇ ਆਉਂਦੇ ਐ।" ਇਹ ਸੁਣ ਕੇ ਉਸ ਵਿਅਕਤੀ ਨੂੰ ਕਦਮ ਪੁੱਟਣੇ ਔਖੇ ਜਾਪ ਰਹੇ ਸਨ।

ਮੈਗਜ਼ੀਨ ਲਈ ਈ-ਮੇਲ ਤੇ ਰਚਨਾਵਾਂ ਭੇਜਣ ਦਾ ਪਤਾ:
ramswarn@rediffmail.com
deepaksoni1111@rediffmail.com
ਸੰਪਰਕ : 94173-62085

*ਵਿਗਿਆਨੀ ਦੀ ਆਤਮ ਕਥਾ*

# ਮੇਰੀ ਜੀਵਨ ਗਾਥਾ

**ਡਾ.ਰਾਕੇਸ਼ ਪੋਪਲੀ**

ਇਹ ਲੇਖ ਮੇਰੀਆਂ ਕੁਝ ਵਿਅਕਤੀਗਤ ਯਾਦਾਂ ਨੂੰ ਪੇਸ਼ ਕਰਦਾ ਹੈ। ਜਿਨ੍ਹਾਂ ਵਿੱਚ ਦਰਸਾਇਆ ਗਿਆ ਹੈ ਕਿ ਅੰਧ ਵਿਸ਼ਵਾਸ ਕਿਸ ਤਰ੍ਹਾਂ ਜੀਵਨ ਦੀ ਵਿਗਿਆਨਕ ਸਮਝ ਲਈ ਚੁਣੌਤੀ ਬਣੇ ਹੋਏ ਹਨ, ਜਿਹੜੇ ਹੁਣ ਤੱਕ ਉਪਲਬਧ ਵਿਗਿਆਨ ਤੇ ਟੈਕਨਾਲੋਜੀ ਦੀਆਂ ਸੀਮਾਵਾਂ ਤੇ ਯੋਗਤਾਵਾਂ ਤੇ ਤਰਕਹੀਣ ਸਵਾਲ ਖੜ੍ਹੇ ਕਰਦੇ ਹਨ। ਸਭ ਤੋਂ ਪਹਿਲਾਂ ਮੈਂ ਦੱਸ ਦੇਵਾਂ ਕਿ ਮੈਂ ਇੱਕ ਵਿਗਿਆਨ ਪ੍ਰਚਾਰਕ ਹਾਂ ਤੇ ਕਈ ਦਹਾਕਿਆਂ ਤੋਂ ਵਿਗਿਆਨ ਦਾ ਪ੍ਰਚਾਰ ਕਰ ਰਿਹਾ ਹਾਂ। ਮੈਂ ਵਿਗਿਆਨਕ ਵਿਸ਼ਿਆਂ ਤੇ ਕਈ ਲੇਖ ਤੇ ਪੁਸਤਕਾਂ ਲਿਖੀਆਂ ਹਨ। ਪਿੰਡਾਂ ਤੇ ਸ਼ਹਿਰਾਂ ਵਿੱਚ ਵਿਗਿਆਨ ਨੂੰ ਹਰਮਨ ਪਿਆਰਾ ਬਣਾਉਣ ਲਈ ਕੰਮ ਕਰ ਰਿਹਾ ਹਾਂ। ਆਪਣੇ ਨਿੱਜੀ ਤੇ ਸਮਾਜਿਕ ਜੀਵਨ ਵਿੱਚ ਵੀ ਮੈਂ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਕੰਮ ਕੀਤਾ ਹੈ। ਇਸ ਨਜ਼ਰੀਏ ਤੋਂ ਕੰਮ ਕਰਨ ਵਾਲੇ ਵਿਅਕਤੀਆਂ ਵਿੱਚ ਲੋਕ ਖ਼ਾਸ ਦਿਲਚਸਪੀ ਰੱਖਦੇ ਹਨ ਪਰ ਪਿਛਲੇ ਸਾਲਾਂ ਦੌਰਾਨ ਵਿਗਿਆਨਕ ਪ੍ਰਚਾਰ ਦੇ ਖ਼ੇਤਰ ਨੂੰ ਅਨੇਕਾਂ ਚੁਣੌਤੀਆਂ ਤੇ ਸਵਾਲਾਂ ਦਾ ਸਾਹਮਣਾ ਕਰਨਾ ਪਿਆ ਹੈ।

> ਪ੍ਰਸਿਧ ਵਿਗਿਆਨ ਲੇਖ਼ਕ ਤੇ ਸਿੱਖਿਆ ਵਿਦਵਾਨ ਡਾ.ਰਾਕੇਸ਼ ਪੋਪਲੀ (27 ਅਕਤੂਬਰ 1952-15 ਸਤੰਬਰ 2007) ਨੇ 15 ਸਤੰਬਰ ਨੂੰ ਜੈਪੁਰ 'ਚ ਆਖ਼ਰੀ ਸਾਹ ਲਿਆ। ਉਹ ਸ਼ੁਰੂ ਤੋਂ ਹੀ ਵਿਗਿਆਨਕ ਪ੍ਰਸਾਰ ਦੇ ਕਾਰਜ ਨਾਲ ਜੁੜੇ ਰਹੇ। 1995 ਵਿੱਚ ਡਾ.ਪੋਪਲੀ ਨੇ ਬੱਚਿਆਂ ਲਈ ਪੁਲਾੜ ਨਾਲ ਸਬੰਧਤ ਹਿੰਦੀ ਭਾਸ਼ਾ ਵਿੱਚ ਤਿੰਨ ਪੁਸਤਕਾਂ ਲਿਖੀਆਂ ਜੋ ਪਾਠਕਾਂ ਨੇ ਬਹੁਤ ਪਸੰਦ ਕੀਤੀਆਂ। ਡਾ.ਪੋਪਲੀ ਨੇ ਉੱਘੇ ਵਿਗਿਆਨੀ ਆਈਨਸਟਾਈਨ ਤੇ ਹੋਰ ਵਿਗਿਆਨੀਆਂ ਦੀਆਂ ਲਿਖਤਾਂ ਨੂੰ ਵੀ ਹਿੰਦੀ ਵਿੱਚ ਅਨੁਵਾਦ ਕੀਤਾ। ਵਿਗਿਆਨ ਤੇ ਸਿੱਖਿਆ ਦਾ ਪ੍ਰਸਾਰ ਹੀ ਉਨ੍ਹਾਂ ਦੇ ਜੀਵਨ ਦਾ ਮੁੱਖ ਉਦੇਸ਼ ਸੀ। ਜ਼ਿੰਦਗੀ ਭਰ ਉਹ ਵਿਗਿਆਨ ਦੇ ਪ੍ਰਚਾਰ-ਪਸਾਰ ਲਈ ਯਤਨਸ਼ੀਲ ਰਹੇ। ਉਨ੍ਹਾਂ ਦੀਆਂ ਪ੍ਰਸਿਧ ਪੁਸਤਕਾਂ 'ਆਕਾਸ਼ ਦਰਸ਼ਨ ਕਾ ਆਨੰਦ', 'ਹੂਆ ਜਨਮ ਦਿਨ', 'ਰਾਹੂ ਕੇਤੂ ਕੀ ਖ਼ੋਜ' ਹਨ। ਆਪ ਨੇ ਅਸ਼ੋਕ ਸਿਨਹਾ ਨਾਲ ਮਿਲ ਕੇ '*Minimum Science for Every Body*' ਵੀ ਲਿਖੀ। ਵਿਗਿਆਨਕ ਵਿਸ਼ਿਆਂ ਦੇ ਲੇਖਕਾਂ 'ਚ ਆਪ ਦਾ ਉੱਘਾ ਨਾਮ ਹੈ। ਉਨ੍ਹਾਂ ਦੀ ਜੀਵਨ ਸਾਥਣ ਵੱਲੋਂ ਡਾ.ਪੋਪਲੀ ਦੀ ਮੌਤ ਉਪਰੰਤ ਪ੍ਰਕਾਸ਼ਿਤ ਕਰਵਾਇਆ ਗਿਆ ਇਹ ਲੇਖ਼ 'ਤਰਕਸ਼ੀਲ' ਦੇ ਪਾਠਕਾਂ ਲਈ ਪ੍ਰਕਾਸ਼ਿਤ ਕਰ ਰਹੇ ਹਾਂ। ...ਅਦਾਰਾ

**ਬਿਮਾਰ ਵਿਅਕਤੀ ਦੁਆਲੇ ਅੰਧ ਵਿਸ਼ਵਾਸਾਂ ਦਾ ਘੇਰਾ :** ਮਈ 2004 ਵਿੱਚ ਮੈਂ ਬਿਮਾਰ ਹੋ ਗਿਆ। ਕਈ ਥਾਵਾਂ ਤੋਂ ਇਲਾਜ ਕਰਵਾਉਣ ਉਪਰੰਤ ਮੈਂ ਏਮਜ਼ 'ਚ ਦਾਖ਼ਲ ਹੋਇਆ। ਇੱਥੇ ਹੋਈ ਜਾਂਚ ਪੜਤਾਲ ਤੋਂ ਬਾਅਦ ਪਤਾ ਚੱਲਿਆ ਕਿ ਮੈਨੂੰ ਕੈਂਸਰ ਹੈ ਜਿਹੜਾ ਸਰੀਰ ਦੇ ਖ਼ੂਨ ਬਣਾਉਣ ਵਾਲੇ ਸਿਸਟਮ (Lymphatic System) ਨੂੰ ਪ੍ਰਭਾਵਿਤ ਕਰਦਾ ਹੈ। ਡਾਕਟਰਾਂ ਨੇ ਕੀਮੋ ਪ੍ਰੈਥੀ ਸ਼ੁਰੂ ਕਰ ਦਿੱਤੀ। ਇਸ ਉਪਰੰਤ ਕਿਰਨਾਂ (Radiations) ਨਾਲ ਵੀ ਇਲਾਜ ਕੀਤਾ ਗਿਆ। ਇਸ ਦਵਾਈ ਨੇ ਮੇਰੇ ਦਿਲ ਤੇ ਬਹੁਤ ਮਾੜਾ ਅਸਰ ਕੀਤਾ। ਫਿਰ ਇਸ ਦਾ ਵੀ ਮੈਨੂੰ ਇਲਾਜ ਕਰਵਾਉਣਾ ਪਿਆ। ਮੇਰੀ ਬਿਮਾਰੀ ਕਰਕੇ ਪਰਿਵਾਰ ਦੇ ਦੋਸਤਾਂ ਦੀ ਚਿੰਤਾ ਹੋਣੀ ਸੁਭਾਵਿਕ ਸੀ, ਇਸ ਲਈ ਮੇਰੀ ਦੇਖ਼ਭਾਲ ਕਰਦਿਆਂ ਉਨ੍ਹਾਂ ਦੇ ਚਿਹਰਿਆਂ ਤੇ ਇੱਕ ਬੇਚੈਨੀ ਬਣੀ ਰਹਿੰਦੀ ਸੀ। ਇਹ ਕੋਈ ਨਹੀਂ ਸੀ ਜਾਣਦਾ ਕਿ ਮੇਰੀ ਬਿਮਾਰੀ ਠੀਕ ਹੋਵੇਗੀ ਕਿ ਨਹੀਂ ਤੇ ਨਾ ਹੀ ਇਹ ਕਿ ਮੈਂ ਕਦੋਂ ਤੱਕ ਜ਼ਿੰਦਾ ਰਹਾਂਗਾ। ਮੇਰੇ ਠੀਕ ਹੋਣ ਲਈ ਅਨੇਕਾਂ ਲੋਕਾਂ ਨੇ ਆਪੋ-ਆਪਣੇ ਸੁਝਾਅ ਦਿੱਤੇ ਜਿਨ੍ਹਾਂ ਵਿੱਚੋਂ ਜ਼ਿਆਦਾਤਰ ਗੈਰ ਵਿਗਿਆਨਕ ਸਨ।

**ਅੰਗੂਠੀ ਤੇ ਕੜਾ :** ਇੱਕ ਜੋਤਿਸ਼ੀ ਦਾ ਕਹਿਣਾ ਸੀ ਕਿ ਮੈਨੂੰ ਨੀਲੇ ਰਤਨ ਵਾਲੀ ਅੰਗੂਠੀ ਪਾਉਣੀ ਚਾਹੀਦੀ ਹੈ ਪਰ ਮੈਂ ਆਪਣੇ ਜੀਵਨ ਵਿੱਚ ਪਹਿਲਾਂ ਕਦੇ ਕੋਈ ਅੰਗੂਠੀ ਨਹੀਂ ਸੀ ਪਾਈ ਤੇ ਨਾ ਹੀ ਮੈਨੂੰ ਜੋਤਿਸ਼ ਤੇ ਇਨ੍ਹਾਂ ਅੰਗੂਠੀਆਂ ਵਿੱਚ ਵਿਸ਼ਵਾਸ ਸੀ। ਮੇਰੇ ਹੁਣ ਤੱਕ ਦੇ ਕੀਤੇ ਕੰਮਾਂ ਦੇ ਪ੍ਰਭਾਵ ਕਾਰਣ ਮੈਨੂੰ ਕਦੇ ਕਿਸੇ ਨੇ ਅੰਗੂਠੀ ਪਾਉਣ ਲਈ ਮਜਬੂਰ ਵੀ ਨਹੀਂ ਸੀ ਕੀਤਾ। ਹਾਂ, ਉਨ੍ਹਾਂ ਨੇ ਮੇਰੀ ਬੇਟੀ ਨੂੰ ਅੰਗੂਠੀ ਪਾਉਣ ਲਈ ਜ਼ਰੂਰ ਤਿਆਰ ਕਰ ਲਿਆ ਸੀ ਜੋ ਉਸ ਸਮੇਂ ਇੰਜੀਨੀਅਰਿੰਗ ਕਰ ਰਹੀ ਸੀ। ਇਹ ਇਤਫ਼ਾਕ ਹੀ ਸੀ ਕਿ ਮਾਰਚ 2005 ਤੱਕ ਮੇਰੀ ਸਿਹਤ ਕਾਫ਼ੀ ਚੰਗੀ ਹੋ ਗਈ ਸੀ। ਮੇਰੀ ਬੇਟੀ ਇਹ ਸਮਝਦੀ ਸੀ ਕਿ ਉਸ ਦੇ ਅੰਗੂਠੀ ਪਹਿਨਣ ਕਰਕੇ ਮੈਂ ਸਿਹਤਮੰਦ ਹੋਇਆ ਹਾਂ। ਇਹ ਅਲੱਗ ਗੱਲ ਹੈ ਕਿ ਉਸੇ ਸਾਲ ਜਦੋਂ ਮੈਨੂੰ ਕੈਂਸਰ ਨੇ ਮੁੜ ਆਪਣੀ ਜਕੜ ਵਿੱਚ ਲੈ ਲਿਆ ਤਾਂ ਮੇਰੀ ਬੇਟੀ ਦਾ ਜੋਤਿਸ਼ ਅਤੇ ਅੰਗੂਠੀ ਦੋਵਾਂ ਤੋਂ ਹੀ ਵਿਸ਼ਵਾਸ ਉੱਠ ਗਿਆ। ਮੈਨੂੰ ਅਗਲਾ ਸੁਝਾਅ ਅਸ਼ਟ ਧਾਤੂ ਦਾ ਕੜਾ ਪਾਉਣ ਦਾ ਦਿੱਤਾ ਗਿਆ। ਹਮੇਸ਼ਾ ਦੀ ਤਰ੍ਹਾਂ ਮੈਂ ਮਨ੍ਹਾ ਕਰ ਦਿੱਤਾ। ਇਸ ਤੋਂ ਇਲਾਵਾ ਕਈ ਹੋਰ ਨੁਸਖ਼ੇ ਵੀ ਮੇਰੇ ਤੇ ਅਜ਼ਮਾਏ ਗਏ ਜਿਵੇਂ ਲਾਲ ਮਿਰਚ ਨੂੰ ਜਲਾ ਕੇ ਮੇਰੇ ਚਾਰੇ ਪਾਸੇ ਘੁਮਾਇਆ ਗਿਆ।

**ਪੌਰਾਣਿਕ ਵਿੱਦਿਆ :** ਸਭ ਤੋਂ ਅਨੋਖ਼ਾ ਨੁਸਖ਼ਾ ਜੋ ਮੇਰੇ ਲਈ ਸੁਝਾਇਆ ਗਿਆ, ਉਹ ਸੀ ਪੌਰਾਣਿਕ ਵਿੱਦਿਆ। ਦੇਸ਼ ਦੇ ਆਦਿ ਵਾਸੀ ਬੱਚਿਆਂ ਨੂੰ ਵਿਗਿਆਨਕ ਸਿੱਖਿਆ ਦੇਣ ਸਬੰਧੀ ਦਿੱਲੀ ਵਿੱਚ ਹੋ ਰਹੀ ਤਿੰਨ ਦਿਨਾਂ ਬੈਠਕ ਵਿੱਚ ਮੈਂ ਭਾਗ ਲੈ ਰਿਹਾ ਸਾਂ। ਇਸ ਮੀਟਿੰਗ ਦੌਰਾਨ ਇੱਕ ਔਰਤ ਨੇ ਜਿਹੜੀ ਸਾਡੀ ਪਰਿਵਾਰਕ ਮਿੱਤਰ ਵੀ ਸੀ, ਸਾਨੂੰ



ਪੌਰਾਣਿਕ ਵਿੱਦਿਆ ਤੋਂ ਜਾਣੂੰ ਕਰਵਾਉਣ ਦੀ ਇੱਛਾ ਜਤਾਈ। ਉਸ ਦਾ ਦਾਅਵਾ ਸੀ ਕਿ ਇਹ ਇੱਕ ਗਾਰੰਟੀ ਸ਼ੁਦਾ ਤੇ ਸਸਤੀ ਵਿੱਦਿਆ ਹੈ। ਉਸ ਅਨੁਸਾਰ ਇਸ ਵਿੱਦਿਆ ਤੋਂ ਪਿੰਡਾਂ ਦੇ ਮਜ਼ਦੂਰ ਲਾਭ ਲੈ ਰਹੇ ਹਨ। ਫਿਰ ਇਸ ਔਰਤ ਨੇ ਇੱਕ ਵਿਅਕਤੀ ਦੇ ਸਰੀਰ ਤੇ ਫੂਕ ਮਾਰ ਕੇ 'ਪ੍ਰਾਣ ਊਰਜਾ' ਦਾ ਸੰਚਾਰ ਕੀਤਾ। ਉਸ ਦੀ ਪੂਰੀ ਪ੍ਰਕ੍ਰਿਆ ਜਾਦੂਗਰਾਂ ਤੇ ਤਮਾਸ਼ੇ ਜਿਹੀ ਸੀ। ਮੈਨੂੰ ਯਾਦ ਆ ਰਿਹਾ ਹੈ ਕਿ ਮੈਂ ਉਸ ਤੇ ਕੁਝ ਅਸਹਿਜ ਮਹਿਸੂਸ ਕਰ ਰਿਹਾ ਸਾਂ। ਇਹ ਤਾਂ ਪਿੰਡਾਂ ਦੇ ਸਾਧਾਂ ਦੀ ਝਾੜ ਫੂਕ ਵਾਲੀ ਪ੍ਰਕ੍ਰਿਆ ਨਾਲ ਹੀ ਮਿਲਦੀ ਜੁਲਦੀ ਸੀ। ਉਸ ਔਰਤ ਨੇ ਉਸ ਵਿਅਕਤੀ ਦੀ ਬਿਮਾਰੀ ਨੂੰ ਜਾਰ ਵਿੱਚ ਰੱਖੇ ਪਾਣੀ ਵਿੱਚ ਛੱਡ ਦੇਣ ਦਾ ਪ੍ਰਪੰਚ ਕੀਤਾ ਤੇ ਚੇਤਾਵਨੀ ਦਿੱਤੀ ਕਿ ਰੋਗ ਯੁਕਤ ਪਾਣੀ ਨੂੰ ਸਾਵਧਾਨੀ ਨਾਲ ਕਿਸੇ ਡੂੰਘੀ ਥਾਂ ਡੋਲ੍ਹ ਦਿੱਤਾ ਜਾਵੇ ਤਾਂ ਕਿ ਇਸ ਰੋਗ ਨਾਲ ਕੋਈ ਹੋਰ ਵਿਅਕਤੀ ਜਾਂ ਪੌਦਾ ਬਿਮਾਰ ਨਾ ਹੋ ਜਾਵੇ। ਮੈਨੂੰ ਮਹਿਸੂਸ ਹੋਇਆ ਕਿ ਇਸ ਤਰ੍ਹਾਂ ਦੇ ਕਾਰਨਾਮੇ ਕਰਕੇ ਉਹ ਔਰਤ ਸਾਡੇ ਅੰਦਰ ਇੱਕ ਡਰ ਪੈਦਾ ਕਰ ਰਹੀ ਸੀ। ਮੈਂ ਉਸ ਔਰਤ ਕੋਲ ਜਾ ਕੇ ਉਸ 'ਰੋਗਯੁਕਤ' ਪਾਣੀ ਨੂੰ ਪੀ ਲਿਆ। ਇਹ ਵੇਖ਼ ਕੇ ਉਹ ਔਰਤ ਘਬਰਾ ਗਈ ਤੇ ਮੇਰੇ ਸਰੀਰ ਤੋਂ ਬਿਮਾਰੀ ਦਾ ਅਸਰ ਹਟਾਉਣ ਲਈ 'ਮੰਤਰਾਂ' ਦਾ ਜਾਪ ਕਰਨ ਲੱਗੀ। ਮੇਰੇ ਦੋਸਤ ਦੋ ਦਿਨ ਤੱਕ ਮੇਰੀ ਸਲਾਮਤੀ ਬਾਰੇ ਪੁੱਛਦੇ ਰਹੇ ਪਰ ਮੈਨੂੰ ਕੁਝ ਨਹੀਂ ਹੋਇਆ।

ਇਸ ਘਟਨਾ ਤੋਂ ਚਾਰ ਸਾਲ ਬਾਅਦ ਜਦ ਮੈਂ ਹਸਪਤਾਲ ਵਿੱਚ ਭਰਤੀ ਸਾਂ ਤਾਂ ਉਸ ਔਰਤ ਦਾ ਸੁਨੇਹਾ ਮਿਲਿਆ। ਉਸ ਨੂੰ ਮੇਰੇ ਬਿਮਾਰ ਹੋਣ ਦੀ ਜਾਣਕਾਰੀ ਮਿਲ ਗਈ ਸੀ। ਉਸ ਦਾ ਮੰਨਣਾ ਸੀ ਕਿ ਮੈਂ 'ਰੋਗ ਯੁਕਤ' ਪਾਣੀ ਪੀਣ ਨਾਲ ਬਿਮਾਰ ਹੋਇਆ ਹਾਂ। ਮੈਨੂੰ ਠੀਕ ਕਰਨ ਲਈ ਉਹ ਕੁਝ ਕਰਨਾ ਚਾਹੁੰਦੀ ਸੀ। ਮੈਨੂੰ ਉਸਦੀ ਇਸ ਗੱਲ ਤੇ ਹਾਸਾ ਆਇਆ। ਮੇਰੇ ਕੁਝ ਸ਼ੁਭ ਚਿੰਤਕਾਂ ਨੇ ਗੰਭੀਰਤਾ ਨਾਲ ਮੈਨੂੰ ਉਸ ਔਰਤ ਤੋਂ ਇਲਾਜ ਕਰਨ ਦਾ ਸੁਝਾਅ ਦਿੱਤਾ ਪਰ ਮੈਂ ਅਜਿਹਾ ਕਿਵੇਂ ਕਰ ਸਕਦਾ ਸਾਂ। ਵਿਗਿਆਨਕ ਸੋਚ ਦੇ ਪ੍ਰਚਾਰ ਪਸਾਰ ਲਈ ਕੀਤੇ ਪ੍ਰੋਗਰਾਮਾਂ ਵਿੱਚ ਜਦੋਂ ਮੈਂ 'ਦੇਵੀ-ਦੇਵਤਿਆਂ' ਪ੍ਰਤੀ ਅਸ਼ਰਧਾ ਪ੍ਰਗਟ ਕਰਦਾ ਸਾਂ ਤਾਂ ਮੈਨੂੰ ਲੋਕਾਂ ਦੀਆਂ ਖ਼ਰੀਆਂ-ਖ਼ੋਟੀਆਂ ਸੁਣਨੀਆਂ ਪੈਂਦੀਆਂ ਸਨ। ਗਣੇਸ਼ ਦੀ ਮੂਰਤੀ ਦੇ ਦੁੱਧ ਪੀਣ ਵਾਲੀ ਘਟਨਾ ਦੇ ਪਿੱਛੇ ਵਿਗਿਆਨਕ ਕਾਰਣ ਦੱਸਣ ਤੇ ਮੈਨੂੰ ਧਮਕੀਆਂ ਮਿਲੀਆਂ। ਮੈਂ ਜੋਤਿਸ਼ ਸਬੰਧੀ ਸਾਰੀਆਂ ਰੁਕਾਵਟਾਂ/ਚਿਤਾਵਨੀਆਂ ਨੂੰ ਅੱਖੋਂ ਪਰੋਖੇ ਕਰਕੇ ਗ੍ਰਹਿਣ ਦੇਖਣ ਲਈ ਲੋਕਾਂ ਨੂੰ ਪ੍ਰੇਰਿਤ ਕੀਤਾ। ਅਜਿਹਾ ਮੈਂ ਲੋਕ ਮਨਾਂ ਵਿੱਚੋਂ ਤਰਕਹੀਣ ਡਰ ਨੂੰ ਖ਼ਤਮ ਕਰਨ ਲਈ ਕੀਤਾ ਸੀ। ਕੀ ਹੁਣ ਮੈਨੂੰ ਆਪਣੇ ਵੱਲੋਂ ਕੀਤੇ ਗਏ ਅਜਿਹੇ ਕਾਰਜਾਂ ਲਈ ਪਛਤਾਵਾ ਕਰਨਾ ਚਾਹੀਦਾ ਹੈ? ਮੇਰਾ ਅੰਤਮ ਹਥਿਆਰ ਇਹ ਸੀ, "ਠੀਕ ਹੈ, ਮੈਂ ਪੌਰਾਣਿਕ ਵਿੱਦਿਆ ਦਾ ਇਲਾਜ ਕਰਵਾਉਣ ਲਈ ਤਿਆਰ ਹਾਂ ਪਰ ਫਿਰ ਮੈਂ ਡਾਕਟਰੀ ਇਲਾਜ ਛੱਡ ਦੇਵਾਂਗਾ।" ਇਸ ਤਰ੍ਹਾਂ ਮੈਂ ਪੌਰਾਣਿਕ ਵਿੱਦਿਆ ਦੇ ਚੁੰਗਲ ਵਿੱਚੋਂ ਬਚ ਨਿਕਲਿਆ। ਇਸ ਤਰ੍ਹਾਂ ਦੀਆਂ ਸਾਰੀਆਂ ਇਲਾਜ ਵਿਧੀਆਂ ਮੇਰੀ ਨਜ਼ਰ ਵਿੱਚ ਅੰਧ ਵਿਸ਼ਵਾਸ ਦੇ ਨਮੂਨੇ ਮਾਤਰ ਸਨ। ਜਦ ਮੈਂ ਇਨ੍ਹਾਂ ਇਲਾਜ ਵਿਧੀਆਂ ਨੂੰ ਅਪਨਾਉਣ ਤੋਂ ਮਨ੍ਹਾ ਕਰਦਾ ਸਾਂ ਤਾਂ ਮੈਨੂੰ ਤਰਕ ਦਿੱਤਾ ਜਾਂਦਾ ਸੀ ਕਿ ਅਜ਼ਮਾ ਕੇ ਦੇਖ਼ਣ ਵਿੱਚ ਨੁਕਸਾਨ ਵੀ ਕੀ ਹੈ।

**ਬਦਲਵੀਆਂ ਇਲਾਜ ਵਿਧੀਆਂ :** ਹੁਣ ਮੈਂ ਇਹੋ ਜਿਹੀਆਂ ਗੱਲਾਂ ਦੀ ਚਰਚਾ ਕਰਨਾ ਚਾਹਾਂਗਾ ਜਿਹੜੀਆਂ ਨਾ ਅੰਧ ਵਿਸ਼ਵਾਸ ਹਨ ਅਤੇ ਨਾ ਹੀ ਵਿਗਿਆਨਕ। ਮੈਂ ਆਯੁਰਵੇਦ, ਹੋਮਿਓਪੈਥੀ, ਯੋਗ ਅਤੇ ਕੁਦਰਤੀ ਇਲਾਜ ਵਰਗੀਆਂ ਚਕਿਤਸਾ ਵਿਧੀਆਂ ਦੀ ਗੱਲ ਕਰ ਰਿਹਾ ਹਾਂ। ਆਮ ਲੋਕ ਕਈ ਬਿਮਾਰੀਆਂ ਵਿੱਚ ਉੱਪਰ ਲਿਖੀਆਂ ਇਲਾਜ ਵਿਧੀਆਂ ਦੇ ਨਾਲ-ਨਾਲ ਡਾਕਟਰੀ ਇਲਾਜ ਵੀ ਕਰਵਾਉਂਦੇ ਰਹਿੰਦੇ ਹਨ। ਅਜਿਹੀਆਂ ਹਾਲਤਾਂ ਵਿੱਚ ਕਿਸੇ ਇਲਾਜ ਪ੍ਰਣਾਲੀ ਦੇ ਅਸਰ ਬਾਰੇ ਪੱਕੇ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ ਪਰ ਮੈਂ ਆਪਣੀ ਇਸ ਰਚਨਾ 'ਚ ਉੱਠੇ ਸਾਰੇ ਮੁੱਦਿਆਂ ਦਾ ਲੇਖਾ ਜੋਖਾ ਮੈਂ ਪਾਠਕਾਂ ਤੇ ਛੱਡਦਾ ਹਾਂ।

**ਪੇਸ਼ਕਸ਼ : ਕੁਲਵੰਤ ਕੌਰ ਪਟਿਆਲਾ**

### ਆਹ ! ਕੁਲਵਿੰਦਰ ਮੜੌਲੀ

ਪਿੰਡ ਮੜੌਲੀ ਵਿਖੇ ਉਸ ਸਮੇਂ ਸੋਗ ਦੀ ਲਹਿਰ ਦੌੜ ਗਈ ਜਦੋਂ 19-20 ਮਾਰਚ 08 ਦੀ ਵਿਚਕਾਰਲੀ ਰਾਤ ਨੂੰ ਨੌਜਵਾਨ ਤਰਕਸ਼ੀਲ ਆਗੂ ਕੁਲਵਿੰਦਰ ਮੜੌਲੀ ਇੱਕ ਸੜਕ ਹਾਦਸੇ ਦੌਰਾਨ ਸਦੀਵੀ ਵਿਛੋੜਾ ਦੇ ਗਏ। ਪਿਤਾ ਗੁਰਮੁਖ਼ ਸਿੰਘ ਤੇ ਮਾਤਾ ਮਾਇਆ ਦੇ ਸਧਾਰਣ ਜਿਹੇ ਪਰਿਵਾਰ ਵਿੱਚ ਜਨਮਿਆ ਕੁਲਵਿੰਦਰ ਵਿੱਦਿਆ ਤੇ ਸੋਚ ਪੱਖ਼ੋਂ ਬਹੁਤ ਧਨੀ ਸੀ। ਮੁਢਲੀ ਸਿੱਖਿਆ ਪਿੰਡ ਦੇ ਸਕੂਲ ਤੋਂ ਪ੍ਰਾਪਤ ਕਰਕੇ ਉਚੇਰੀ ਸਿੱਖਿਆ ਪੰਜਾਬੀ ਯੂਨੀਵਰਸਿਟੀ ਤੋਂ ਹਾਸਲ ਕੀਤੀ ਤੇ ਪ੍ਰਾਈਵੇਟ ਬੈਂਕ ਨੌਕਰੀ ਕਰਨ ਲੱਗਾ। ਕਿਤਾਬਾਂ ਪੜ੍ਹਨ ਦੇ ਸ਼ੌਕੀਨ ਕੁਲਵਿੰਦਰ ਨੇ ਸ਼ਹੀਦ ਭਗਤ ਸਿੰਘ ਦੀ ਲਿਖ਼ਤ 'ਮੈਂ ਨਾਸਤਿਕ ਕਿਉਂ ਹਾਂ' ਐਸੀ ਪੜ੍ਹੀ ਕਿ ਉਹ ਉਸ ਦੀ ਵਿਚਾਰਧਾਰਾ ਦਾ ਮੁਦੱਈ ਬਣ ਗਿਆ। ਮਾਰਕਸਵਾਦ ਦਾ ਅਧਿਐਨ ਕਰਦਿਆਂ ਉਸ ਦੇ ਮਨ ਵਿੱਚ ਸਮਾਜ 'ਚ ਪੱਸਰੀ ਨਾਬਰਾਬਰੀ, ਜਾਤ-ਪਾਤ ਤੇ ਵਹਿਮਾਂ ਭਰਮਾਂ ਦੇ ਖ਼ਾਤਮੇ ਦੀ ਸੋਚ ਨੇ ਅੰਗੜਾਈ ਭਰੀ ਤੇ ਉਹ ਸਾਬਤ ਕਦਮੀਂ ਇਸ ਰਾਹ ਤੇ ਤੁਰ ਪਿਆ। ਖਰੜ ਇਕਾਈ ਦਾ ਹੋਣਹਾਰ ਆਗੂ ਹੋਣ ਦੇ ਨਾਲ-ਨਾਲ ਉਹ ਪੰਜਾਬ ਪੱਧਰ ਤੇ ਲੋਕ ਹਿਤਾਂ ਲਈ ਲੜੇ ਜਾਂਦੇ ਸੰਘਰਸ਼ਾਂ ਵਿੱਚ ਸਰਗਰਮੀ ਨਾਲ ਭਾਗ ਲੈਂਦਾ ਸੀ। ਉਸ ਨੇ ਆਪਣੇ ਪਿੰਡ ਦੇ ਨੌਜਵਾਨ ਨਾਲ ਮਿਲ ਕੇ ਸ਼ਹੀਦ ਕਾਂਸ਼ੀ ਰਾਮ ਮੜੌਲੀ ਮੈਮੋਰੀਅਲ ਕਮੇਟੀ ਬਣਾ ਕੇ ਨਾਟਕ ਟੀਮ ਤਿਆਰ ਕੀਤੀ। ਕੁਲਵਿੰਦਰ ਦੀ ਬੇਵਕਤੀ ਮੌਤ ਤੇ ਉਸ ਦੇ ਪਰਿਵਾਰ ਨੂੰ ਪਏ ਵੱਡੇ ਘਾਟੇ ਦੇ ਨਾਲ ਨਾਲ ਤਰਕਸ਼ੀਲ ਲਹਿਰ ਨੂੰ ਵੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

# ਮਿੱਟੀ ਰੁਦਨ ਕਰੇ

ਵਿਜੈ ਬੰਬੇਲੀ

ਧਰਤੀ ਦਾ ਤਿੰਨ ਚੌਥਾਈ ਹਿੱਸਾ ਪਾਣੀ ਨੇ ਮੱਲਿਆ ਹੋਇਆ ਹੈ, ਚੌਥਾ ਹਿੱਸਾ ਖ਼ੁਸ਼ਕ ਹੈ। ਇਸ ਚੌਥੇ ਹਿੱਸੇ ਦਾ ਅੱਧਾ ਮਾਰੂਥਲ, ਪਹਾੜ, ਬਰਫ਼ ਆਦਿ ਨੇ ਢਕਿਆ ਹੋਇਆ ਹੈ ਜਿੱਥੇ ਬਹੁਤ ਗਰਮੀਂ, ਉੱਬੜ -ਖ਼ਾਬੜ ਅਤੇ ਜ਼ਿਆਦਾ ਸਰਦੀ ਹੈ, ਇਹ ਹਿੱਸਾ ਗ਼ੈਰ-ਉਪਜਾਊ ਹੈ। ਇਸ ਚੌਥੇ ਦੇ ਬਾਕੀ ਅੱਧ ਦਾ ਚਾਲੀ ਫ਼ੀਸਦੀ ਸੇਮ,ਦਲ-ਦਲ, ਚਟਾਨਾਂ, ਬਹੁਤੀ ਬਾਰਸ਼ ਜਾਂ ਜ਼ਿਆਦਾ ਢਲਾਨ ਹੋਣ ਕਾਰਣ ਗ਼ੈਰ ਉਪਜਾਊ ਹੈ। ਕੁੱਲ ਘਟਾ ਕੇ ਬਾਕੀ ਜੋ ਸਾਢੇ ਸੱਤ ਫ਼ੀਸਦੀ ਦੇ ਕਰੀਬ ਬਚਦਾ ਹੈ ਉਹੀ ਹੈ ਸਾਡੀ ਧਰਤੀ ਦਾ ਉਪਜਾਊ ਮਿੱਟੀ ਵਾਲਾ ਹਿੱਸਾ। ਇਹ ਹਿੱਸਾ ਲੱਖਾਂ ਵਰ੍ਹਿਆਂ ਤੋਂ ਸਾਡਾ ਪਾਲਣਹਾਰ ਹੈ ਤੇ ਮਨੁੱਖੀ ਸੱਭਿਅਤਾਵਾਂ ਦਾ ਧਰੋਹਰ ਵੀ। ਸੋਵੀਅਤ ਖ਼ੋਜੀ ਕੋਵਕਾ ਅਨੁਸਾਰ ਵਰਤਮਾਨ ਦੁਨੀਆਂ ਜ਼ਮੀਨ ਦਾ 10 ਤੋਂ 11 ਪ੍ਰਤੀਸ਼ਤ ਜਾਂ 150 ਕਰੋੜ ਹੈੱਕਟੇਅਰ ਵਰਤ ਕੇ ਉਸ ਤੇ ਖ਼ੇਤੀ ਕਰ ਰਹੇ ਹਨ। ਜੇਕਰ ਇਨ੍ਹਾਂ ਵਿੱਚ ਪਸ਼ੂ ਪਾਲਕ ਚਰਾਂਦਾ ਵੀ ਸ਼ਾਮਲ ਕਰ ਲਈਆਂ ਜਾਣ ਤਾਂ ਇਹ 23 ਤੋਂ 30 ਫ਼ੀਸਦੀ ਬਣ ਜਾਂਦਾ ਹੈ। ਹੁਣ ਜੰਗਲਾਂ ਨੂੰ ਵੀ ਖ਼ੇਤੀ ਦਾ ਅੰਗ ਹੀ ਮੰਨਿਆ ਗਿਆ ਹੈ। ਭੋਂ ਉਪਯੋਗ ਵਿੱਚ ਜੰਗਲਾਂ ਦੀ ਵਿਸ਼ੇਸ਼ ਮਹੱਤਤਾ ਹੈ।

ਧਰਤੀ ਦਾ ਇਹ ਹਿੱਸਾ ਜਿਸ ਉੱਪਰ ਸਾਡਾ ਸਾਰਾ ਦਾਰੋ ਮਦਾਰ ਹੈ ਕਦੇ ਸਾਡੇ ਖ਼ਿਆਲ ਵਿੱਚ ਨਹੀਂ ਆਉਂਦਾ, ਇਸ ਨੂੰ ਗਾਰੰਟੀ ਸ਼ੁਦਾ ਮੰਨਿਆ ਹੋਇਆ ਹੈ ਪਰ ਅਜਿਹਾ ਹੈ ਨਹੀਂ ਜਾਂ ਅਸੀਂ ਰਹਿਣ ਨਹੀਂ ਦਿੱਤਾ। ਮਨੁੱਖ਼ ਅਤੇ ਕੁਦਰਤ ਦੇ ਘੋਲ ਦਾ ਅਖ਼ਾੜਾ ਇਹੀ ਹਿੱਸਾ ਹੈ। ਅਸੀਂ ਬੜੀ ਨਾਸ਼ੁਕਰੀ ਨਾਲ ਇਸ ਦੀ ਵਰਤੋਂ ਕਰਦੇ ਆ ਰਹੇ ਹਾਂ। ਜੇਕਰ ਇਹ ਭੂਮੀ ਸਾਹ-ਸੱਤਹੀਣ ਹੋ ਗਈ ਤਾਂ ਕੀ ਵਾਪਰੇਗਾ? ਬੇਲਗ਼ਾਮ ਹਿਰਸਾਂ ਕਾਰਣ ਇਹ ਬਾਂਝ ਹੀ ਨਹੀਂ ਹੋ ਰਹੀ ਸਗੋਂ ਉਪਜਾਊ ਪਰਤਾਂ ਲਗਾਤਾਰ ਉਸਾਰੀ ਹੇਠ ਆਉਣ ਕਾਰਣ ਇਹ ਆਕਾਰ ਵਿੱਚ ਵੀ ਘਟ ਰਹੀਆਂ ਹਨ। ਧਰਤੀ ਦੀ ਇਹ ਪਰਤ ਜ਼ਰਖ਼ੇਜ ਪਦਾਰਥਾਂ ਤੇ ਮਿੱਤਰ ਜੀਵਾਂ ਨਾਲ ਭਰਪੂਰ ਸੀ ਪਰ ਅਸੀਂ ਇਸ ਦੀ ਬੇਫਿਕਰ ਵਰਤੋਂ ਕਰਕੇ ਸਾਰਾ ਕੁਝ ਉਲਟ ਪੁਲਟ ਕਰ ਦਿੱਤਾ। ਮਿੱਟੀ ਦੀ ਇੱਕ ਇੰਚ ਪਰਤ ਤਿਆਰ ਹੋਣ ਵਿੱਚ ਇੱਕ ਹਜ਼ਾਰ ਵਰ੍ਹਾ ਲੱਗ ਜਾਂਦਾ ਹੈ ਤੇ ਕੁਦਰਤਨ ਜਰਖ਼ੇਜ ਹੋਣ ਵਿੱਚ ਤਿੰਨ ਸਦੀਆਂ। ਮਿੱਟੀ ਧਰਤੀ ਦੀ ਉੱਪਰਲੀ ਪਰਤ ਦਾ ਉਹ ਹਿੱਸਾ ਹੈ ਜਿੱਥੇ ਧਰਤੀ ਉੱਪਰਲਾ ਭੁਰਭੁਰਾ ਪਦਾਰਥ ਤੇ ਵਾਯੂਮੰਡਲ ਆਪਸ ਵਿੱਚ ਕ੍ਰਿਆਸ਼ੀਲ ਰਹਿੰਦੇ ਹਨ। ਮੌਸਮਾਂ ਦੇ ਅਸਰ ਹੇਠ ਚੱਟਾਨਾਂ ਅਤੇ ਧਰਤੀ ਦੀ ਉੱਪਰਲੀ ਤਹਿ ਟੁੱਟਣ ਦੇ ਨਤੀਜੇ ਵਜੋਂ ਮਿੱਟੀ ਹੋਂਦ ਵਿੱਚ ਆਉਂਦੀ ਹੈ। ਛੋਟੇ-ਛੋਟੇ ਇੱਕ ਸੈੱਲੀ ਪੌਦੇ ਤੇ ਜੀਵਾਣੂ ਇਸ ਵਿੱਚ ਪਨਪਦੇ ਹਨ। ਇੰਜ ਧਰਤੀ ਦੀ ਤਹਿ ਦੇ ਕਣ ਹੋਰ ਬਰੀਕ ਹੋਈ ਜਾਂਦੇ ਹਨ। ਇਸ ਸਾਰੇ ਘੋਲ ਵਿੱਚ ਜੈਵਿਕ ਮਾਦਾ ਧਰਤੀ ਦੇ ਖ਼ਣਿਜਾਂ ਨਾਲ ਰਲਦਾ ਰਹਿੰਦਾ ਹੈ। ਇਹ ਪ੍ਰਕ੍ਰਿਆਂ ਸਾਲਾਂ ਦਰ ਸਾਲ, ਸਦੀ ਦਰ ਸਦੀ ਚਲਦੀ ਰਹਿੰਦੀ ਹੈ। ਸਮੇਂ ਨਾਲ ਖ਼ਣਿਜ ਪਦਾਰਥ ਮਿੱਟੀ ਵਿੱਚ ਰੰਗ ਭਰਦੇ ਰਹਿੰਦੇ ਹਨ। ਇਸੇ ਤਰ੍ਹਾਂ ਬਨਸਪਤੀ ਤੇ ਜੀਵ ਜੰਤੂ, ਗਲ ਸੜ ਕੇ ਮੱਲ੍ਹੜ ਬਣਦੇ ਰਹਿੰਦੇ ਹਨ। ਨਵੇਂ ਖ਼ਣਿਜ ਰਲਦੇ ਤੇ ਪੁਰਾਣੇ ਨਿਕਲਦੇ, ਵਰਤਦੇ ਰਹਿੰਦੇ ਹਨ। ਮਿੱਟੀ ਆਪਣੇ ਅੰਦਰ ਬੜਾ ਕੁਝ ਹਾਂ-ਪੱਖੀ ਰੱਖਦੀ ਹੈ ਅਤੇ ਕੁਦਰਤੀ ਤੌਰ ਤੇ ਸਮਤੋਲ ਵਿੱਚ ਰਹਿੰਦੀ ਹੈ ਪਰ ਹੁਣ ਅਜਿਹਾ ਨਹੀਂ ਹੈ, ਜਿਸ ਦਾ ਕਾਰਣ ਮਨੁੱਖ਼ ਦੀਆਂ ਆਪ ਹੁਦਰੀਆਂ ਗਤੀਵਿਧੀਆਂ ਹਨ। ਅਸਲ ਵਿੱਚ ਲੱਖਾਂ ਦੀ ਤਾਦਾਦ ਵਿੱਚ ਜੀਵਾਣੂਆਂ ਤੋਂ ਬਿਨਾਂ ਮਿੱਟੀ ਵਿੱਚ ਬਹੁਤ ਸਾਰੇ ਖ਼ਣਿਜ ਤੇ ਰਸਾਇਣ ਪਦਾਰਥ ਵੀ ਹੁੰਦੇ ਹਨ ਜਿਵੇਂ ਮਿੱਟੀ ਵਿੱਚ ਮੁਢਲੇ ਤੱਤ ਨਾਈਟ੍ਰੋਜਨ, ਫ਼ਾਸਫ਼ੋਰਸ ਤੇ ਪੋਟਾਸ਼ੀਅਮ ਹੁੰਦੇ ਹਨ। ਰਸਾਇਣ ਤੱਤਾਂ ਤੇ ਖ਼ਣਿਜ ਪਦਾਰਥਾਂ ਤੋਂ ਬਿਨਾਂ ਮਿੱਟੀ ਵਿੱਚ ਅਨੇਕਾਂ ਜੀਵਾਣੂੰ ਵੀ ਹੁੰਦੇ ਹਨ। ਬਹੁਤੇ ਮਿੱਤਰ ਜੀਵ ਹਨ। ਇੱਕ ਅੰਦਾਜ਼ੇ ਮੁਤਾਬਕ ਜਰਖ਼ੇਜ ਮਿੱਟੀ ਦੇ ਇੱਕ ਗ੍ਰਾਮ ਵਿੱਚ ਹੀ ਕਰੀਬ ਦਸ ਹਜ਼ਾਰ ਅਲੱਗ-ਅਲੱਗ ਕਿਸਮਾਂ ਦੇ ਕੋਈ ਦੱਸ ਕਰੋੜ ਬੈਕਟੀਰੀਆ ਹੁੰਦੇ ਹਨ। ਇਹ ਬੈਕਟੀਰੀਆ ਖ਼ਾਦ ਅਤੇ ਹੋਰ ਗਲੇ ਸੜੇ ਮਾਦੇ ਨੂੰ ਤੋੜ ਭੰਨ ਕੇ ਪੌਦਿਆਂ ਲਈ ਵਰਤਣ ਯੋਗ ਖ਼ੁਰਾਕ ਪੈਦਾ ਕਰਦੇ ਹਨ। ਗੰਡੋਏ ਜਿਨ੍ਹਾਂ ਨੂੰ ਜ਼ਮੀਨ ਦੋਜ਼ ਕਿਸਾਨ ਵੀ ਕਿਹਾ ਜਾਂਦਾ ਹੈ ਵੀ ਮਿੱਟੀ ਦੀ ਉਪਜਾਊ ਸ਼ਕਤੀ ਨੂੰ ਬਣਾਉਣ, ਵਧਾਉਣ ਲਈ ਜ਼ਮੀਨ ਵਿੱਚ ਬਹੁਤ ਵੱਡੇ ਤਾਦਾਦ ਵਿੱਚ ਹੁੰਦੇ ਹਨ। ਇੱਕ ਏਕੜ ਮਿੱਟੀ ਵਿੱਚ ਦਸ ਲੱਖ ਗੰਡੋਏ ਰਹਿ ਸਕਦੇ ਹਨ ਜਿਹੜੇ ਮੁਰਦਾ ਬਨਸਪਤੀ ਅਤੇ ਰਹਿੰਦ ਖ਼ੂੰਹਦ ਨੂੰ ਦਸ ਟਨ ਪ੍ਰਤੀ ਸਾਲ ਦੀ ਦਰ ਨਾਲ ਖ਼ਾ ਕੇ ਖ਼ਾਦ ਬਣਾ ਸਕਦੇ ਹਨ ਅਤੇ 40 ਟਨ ਮਿੱਟੀ ਨੂੰ ਉਲਟ ਪੁਲਟ ਕਰ ਸਕਦੇ ਹਨ। ਇਨ੍ਹਾਂ ਤੋਂ ਬਿਨਾਂ ਅਨੇਕਾਂ ਹੋਰ ਕੀੜੇ ਮਕੌੜੇ ਮਿੱਟੀ ਨੂੰ ਇੱਕ ਜੀਵੰਤ ਈਕੋ ਸਿਸਟਮ (ਪ੍ਰਸਥਿਤੀ ਪ੍ਰਬੰਧ) ਦੇ ਤੌਰ ਤੇ ਅਪਨਾਉਂਦੇ ਅਤੇ ਬਰਕਰਾਰ ਰੱਖਦੇ ਹਨ।

ਆਜ਼ਾਦੀ ਤੋਂ ਬਾਅਦ ਭਾਰਤ ਨੇ ਆਮ ਤੌਰ ਤੇ ਪੰਜਾਬ ਨੇ ਮਿੱਟੀ ਨੂੰ ਸੰਭਾਲਣ, ਵਿਗਸਾਉਣ ਦੇ ਸਦੀਆਂ ਪੁਰਾਣੇ ਅਜਮਾਏ ਹੋਏ ਢੰਗ ਤਰੀਕੇ ਛੱਡ ਕੇ ਮੁਰਗੀ ਤੋਂ ਇੱਕੋ ਦਿਨ ਸੋਨੇ ਦੇ ਆਂਡੇ ਕੱਢਣ ਦਾ ਰਸਤਾ ਅਖ਼ਤਿਆਰ ਕਰ ਲਿਆ ਹੈ। ਦੂਰ ਅੰਦੇਸ਼ੀ ਯੋਜਨਾਵਾਂ ਦੀ ਘਾਟ ਅਤੇ ਪਦਾਰਥੀ ਸਹੂਲਤਾਂ ਮਗ਼ਰ ਹਰਫ਼ਲੇ ਫ਼ਿਰਦੇ ਬੰਦੇ ਨੇ ਲੁਟੇਰੀਆਂ ਹਾਕਮ ਜਮਾਤਾਂ ਦੀ ਚਕਾਚੌਂਧ ਹੇਠ ਆ ਕੇ ਮਿੱਟੀ ਨੂੰ ਤੇਜੀ ਨਾਲ ਸਾਹ ਸੱਤਹੀਣ ਬਣਾਉਣਾ ਸ਼ੁਰੂ ਕਰ ਦਿੱਤਾ ਹੈ। ਇਹ ਬਾਂਝ ਵੀ ਹੋ ਰਹੀ ਹੈ ਤੇ ਨਸ਼ੱਈ ਵੀ, ਇਸ ਨੂੰ ਖ਼ੁਦਕੁਸ਼ੀ ਦੇ ਰਾਹ ਤੋਰ ਦਿੱਤਾ ਗਿਆ ਹੈ। ਪਿਛਲੇ ਤਿੰਨ ਦਹਾਕਿਆਂ ਤੋਂ ਹਿੰਦੁਸਤਾਨ (ਖ਼ਾਸ ਕਰਕੇ ਪੰਜਾਬ) ਦੀ ਮਿੱਟੀ ਪ੍ਰਤੀ ਸਾਲ 80 ਲੱਖ਼ ਤੋਂ 1 ਕਰੋੜ ਟਨ ਦੇ ਹਿਸਾਬ ਨਾਲ ਪੌਸ਼ਟਿਕ ਤੱਤਾਂ ਦੇ ਘਾਟੇ ਵਿੱਚ ਜਾ ਰਹੇ ਹੈ। ਇਸ ਦੇ 70 ਫ਼ੀਸਦੀ ਖ਼ੇਤੀ ਅਧੀਨ ਰਕਬੇ ਵਿੱਚ ਜ਼ਰਖ਼ੇਜੀ ਤੱਤ 50 ਕਿਲੋਗ੍ਰਾਮ ਪ੍ਰਤੀ ਹੈੱਕਟੇਅਰ ਪ੍ਰਤੀ ਸਾਲ ਨਸ਼ਟ ਹੋ ਰਹੇ ਹਨ। ਕੁੱਲ ਖ਼ੇਤੀ ਯੋਗ ਰਕਬੇ ਦਾ 47 ਫ਼ੀਸਦੀ ਹਿੱਸਾ ਜਿੰਕ ਦੀ ਘਾਟ ਥੱਲੇ ਹੈ। ਹਰੇਕ ਸਾਲ ਉਪਜ ਦੀ ਵਾਧਾ ਦਰ ਘਟ ਰਹੀ ਹੈ। ਪੰਜਾਬ ਹੀ ਲੈ ਲਵੋ। 1960 ਤੋਂ ਕੁਝ ਵਰ੍ਹੇ ਪਹਿਲਾਂ ਪੰਜਾਬ ਦੀ ਜ਼ਮੀਨ ਵਿੱਚ ਸਿਰਫ਼ ਨਾਈਟ੍ਰੋਜਨ ਦੀ ਹੀ ਘਾਟ ਸੀ। 1970 ਤੱਕ ਪਹੁੰਚਦੇ-ਪਹੁੰਚਦੇ ਇਹ ਘਾਟ ਨਾਈਟ੍ਰੋਜਨ ਤੇ ਫ਼ਾਸਫੋਰਸ ਦੀ ਹੋ ਗਈ। 1975 ਤੱਕ ਇਨ੍ਹਾਂ ਦੋਹਾਂ ਤੱਤਾਂ ਨਾਲ ਜ਼ਿੰਕ ਤੇ ਪੋਟਾਸ਼ ਦੀ ਵੀ ਘਾਟ ਰਿਕਾਰਡ ਕੀਤੀ ਗਈ। 1980 ਤਾਈਂ ਲੋਹਾ ਤੇ ਸਲਫ਼ਰ ਵੀ ਘਟ ਗਿਆ। 1990 ਤੋਂ ਬਾਅਦ ਮੈਂਗਨੀਜ਼ ਤੇ ਕਾਪਰ ਦੀ ਵੀ ਘਾਟ ਰਿਕਾਰਡ ਕੀਤੀ ਗਈ। ਇਨ੍ਹਾਂ ਅੱਠ ਤੱਤਾਂ ਦੀ ਘਾਟ ਅਤੇ ਕਾਰਬਨ ਡਾਈਆਕਸਾਈਡ, ਹਾਈਡ੍ਰੋਜਨ, ਆਕਸੀਜ਼ਨ ਤੱਤ ਕਿਉਂਕਿ ਹਵਾ ਵਿੱਚੋਂ ਮਿਲਦੇ ਹਨ ਜਿਨ੍ਹਾਂ ਦੀ ਸ਼ੁੱਧਤਾ ਅਤੇ ਮਾਤਰਾ ਵੀ ਗੜਬੜਾ ਗਈ ਹੈ। ਕੁੱਲ 17 ਤੱਤ ਜੋ ਪੌਦੇ ਨੂੰ ਚਾਹੀਦੇ ਹਨ ਵਿੱਚੋਂ 11 ਤੱਤਾਂ ਦੀ ਘਾਟ ਖ਼ਤਰੇ ਦੇ ਕਿਸ ਨਿਸ਼ਾਨ ਨੂੰ ਦਰਸਾਉਂਦੀ ਹੈ ਇਹ ਦੱਸਣ ਦੀ ਲੋੜ ਨਹੀਂ। ਰਾਜ ਦੀ ਮਿੱਟੀ ਵਿੱਚੋਂ 1 ਕਰੋੜ 30 ਲੱਖ ਟਨ ਉਪਜਾਊ ਤੱਤ ਘਟ ਗਏ ਹਨ। 46 ਲੱਖ 51 ਹਜ਼ਾਰ ਟਨ ਪੋਟਾਸ਼ੀਅਮ 62 ਹਜ਼ਾਰ ਟਨ ਫ਼ਾਸਫੋਰਸ 50 ਹਜ਼ਾਰ ਟਨ ਨਾਈਟ੍ਰੋਜਨ ਤੱਤ ਖ਼ਤਮ ਹੋ ਗਏ ਹਨ। ਪੰਜਾਬ ਦੇ ਸੰਦਰਭ ਵਿੱਚ ਇੱਕ ਹੋਰ ਖ਼ਤਰਨਾਕ ਪ੍ਰਵਿਰਤੀ ਪੋਟਾਸ਼ੀਅਮ ਦੀ ਹੋ ਰਹੀ ਕਮੀ ਦੀ ਝਲਕ ਦੇ ਰੂਪ ਵਿੱਚ ਹੀ ਦਿਖਾਈ ਜਾ ਸਕਦੀ ਹੈ। ਦੋ ਢਾਈ ਦਹਾਕੇ ਪਹਿਲਾਂ ਜਦ ਅਸੀਂ ਖ਼ੇਤੀਬਾੜੀ ਯੂਨੀਵਰਸਿਟੀ 'ਚ ਪੜ੍ਹਦੇ ਸਾਂ ਤਾਂ ਕਿਹਾ ਜਾਂਦਾ ਸੀ ਕਿ ਪੰਜਾਬ ਦੀ ਭੂਮੀ ਦਾ ਭਾਰੂ ਸੁਭਾਅ ਪੋਟਾਸ਼ ਯੁਕਤ ਵੀ ਹੈ ਪ੍ਰੰਤੂ ਹੋਣ ਚੌਂਕਾ ਦੇਣ ਵਾਲੇ ਤੱਥ ਇਹ ਸਾਹਮਣੇ ਲਿਆ ਰਹੇ ਹਨ ਕਿ ਪੰਜਾਬ 'ਚੋਂ ਪੋਟਾਸ਼ੀਅਮ ਤੇਜ਼ੀ ਨਾਲ ਮੁੱਕ ਰਿਹਾ ਹੈ। ਇੱਕ ਅੰਦਾਜ਼ੇ ਅਨੁਸਾਰ ਭਾਰਤ ਵਿੱਚ ਹਰ ਸਾਲ 13 ਮਿਲੀਅਨ ਟਨ ਪੋਟਾਸ਼ ਦੀ ਕਮੀ ਹੋ ਰਹੀ ਹੈ ਜਦਕਿ ਮੁੜ ਭਰਪਾਈ ਸਿਰਫ਼ 6 ਮਿਲੀਅਨ ਟਨ ਦੀ ਹੈ। ਪੰਜਾਬ ਤਾਂ ਹੋਰ ਵੀ ਸੰਕਟ ਵਿੱਚ ਹੈ ਜਿੱਥੇ ਪ੍ਰਤੀ ਹੈੱਕਟੇਅਰ ਉਪਯੋਗ ਭਾਰਤ ਦੇ 116 ਕਿੱਲੋ ਦੇ ਮੁਕਾਬਲੇ 112 ਕਿੱਲੋ ਦਾ ਹੋ ਰਿਹਾ ਹੈ। ਕਮੀਂ ਦੇ ਇਵਜ਼ ਵਜੋਂ ਕਿਸਾਨ ਯੂਰੀਆ ਜ਼ਿਆਦਾ ਵਰਤਦੇ ਹਨ ਜਿਸ ਨਾਲ ਪੱਤੇ ਭਾਵੇਂ ਹਰੇ ਕਚੂਰ ਹੋ ਜਾਂਦੇ ਹਨ ਪਰ ਉਨ੍ਹਾਂ ਦੇ ਕੀਟਾਂ ਦਾ ਹਮਲਾ ਵੀ ਓਨਾ ਹੀ ਤੀਬਰ ਹੁੰਦਾ ਹੈ। ਮੋੜਵੇਂ ਰੂਪ ਵਿੱਚ ਕਿਸਾਨ ਕੀਟ ਨਾਸ਼ਕ ਜ਼ਿਆਦਾ ਵਰਤਦੇ ਹਨ। ਇੰਜ ਵਾਤਾਵਰਣ, ਸਿਹਤ ਤੇ ਭੂਮੀ ਦੁੱਭਰ ਹੋਈ ਜਾ ਰਹੀ ਹੈ। ਇੱਕ ਪੌਦੇ ਦੇ ਸਮੁੱਚਿਤ ਵਾਧੇ ਲਈ ਜਿੰਨ੍ਹਾਂ 16 ਪੌਸ਼ਟਿਕ ਤੱਤਾਂ ਦੀ ਅਤੀ ਜਰੂਰਤ ਹੈ ਉਨ੍ਹਾਂ ਵਿੱਚੋਂ ਪੋਟਾਸ਼ ਵਿਸ਼ੇਸ਼ ਥਾਂ ਰੱਖਦਾ ਹੈ। ਪੋਟਾਸ਼ੀਅਮ ਜਿਹੜਾ ਕਿ ਕੀਟਾਂ ਅਤੇ ਰੋਗਾਂ ਤੋਂ ਬਚਾਉਂਦਾ ਹੈ। ਸੋਕੇ ਸਮੇਂ ਪੌਦੇ ਨੂੰ ਤਰ ਰੱਖ ਕੇ ਸੁੱਕਣ ਤੋਂ ਬਚਾਉਂਦਾ ਹੈ, ਸ਼ੀਤ ਕਠੋਰਤਾ ਵਧਾਉਂਦਾ ਹੈ, ਮਿੱਠਾ ਤੇ ਸਟਾਰਚ ਤਬਦੀਲੀ ਕਰਦਾ ਹੈ, ਭੋਜਨ ਪੈਦਾ ਕਰਨ ਦੀ ਤਾਕਤ ਵਿੱਚ ਵਾਧਾ ਕਰਦਾ ਹੈ। ਤੇਲ ਤੇ ਪ੍ਰੋਟੀਨ ਨਾਲ ਭਰਪੂਰ ਦਾਣਿਆਂ ਦਾ ਨਿਰਮਾਣ ਕਰਦਾ ਹੈ, ਊਰਜਾ ਦੀ ਗਿਰਾਵਟ ਨੂੰ ਰੋਕਦਾ ਹੈ। ਪੌਦਿਆਂ ਵਿੱਚ ਸਾਰੀਆਂ ਪਾਚਿਕ ਕ੍ਰਿਆਵਾਂ ਵਿੱਚ ਮੱਦਦ ਕਰਦਾ ਹੈ।

ਹੁਣ ਜਦ ਅਸੀਂ ਕੁਦਰਤ ਦਾ ਸਾਵਾਂਪਨ ਬਰਕਰਾਰ ਰੱਖਣ ਵਾਲੇ ਕੁਦਰਤੀ ਸੋਮਿਆਂ ਦੀ ਰਵਾਇਤੀ ਢੰਗ ਨਾਲ ਮੁੜ ਭਰਪਾਈ ਨਾ ਕੀਤੀ ਤਾਂ ਇਹ ਤੇਜ਼ੀ ਨਾਲ ਖ਼ਤਮ ਹੋਣ ਲੱਗੇ ਹਨ। ਕੁਦਰਤੀ ਅਤੇ ਰਵਾਇਤੀ ਤੌਰ ਤੇ ਪ੍ਰਾਪਤ ਜ਼ਹਿਰਾਂ ਦੀ ਸਿਫ਼ਤ ਰੱਖਦੇ ਤੱਤ ਵੀ ਬਨਾਵਟੀ ਜਿੰਨੇ ਜ਼ਹਿਰੀਲੇ ਜਾਂ ਅਸਾਵੇਂ ਵੀ ਨਹੀਂ ਹੁੰਦੇ ਸਗੋਂ ਬਨਾਵਟੀਆਂ ਨਾਲੋਂ ਉਹ ਠੰਡੀ ਤਾਸੀਰ ਤੇ ਵੱਖ-ਵੱਖ ਮਿਆਰਾਂ ਤੋਂ ਨਰਮ ਗੋਸ਼ਾ ਰੱਖਦੇ ਹੋਣ ਕਾਰਣ ਘੱਟ ਨੁਕਸਾਨ ਦੇਹ ਤੇ ਹਾਂਦਰੂ ਹੁੰਦੇ ਹਨ। ਪੌਦੇ ਤੇ ਜੀਵ ਇਸ ਨੂੰ ਸਹਿਜ ਪ੍ਰਵਿਰਤੀ ਤੇ ਲੋੜ ਅਨੁਸਾਰ ਵਰਤਦੇ ਹਨ ਪ੍ਰੰਤੂ ਧੱਕੇ ਨਾਲ ਠੋਸੇ ਹੋਏ ਆਪ ਪੈਦਾ ਕੀਤੇ ਜ਼ਹਿਰਲੇ ਜਾਂ ਵਧਾਊ ਤੱਤ ਉਵੇਂ ਹੀ ਪੌਦਿਆਂ ਮੂੰਹ ਡੱਫੇ ਜਾਂਦੇ ਹਨ ਜਿਵੇਂ ਡੰਗਰ ਦੇ ਮੂੰਹ 'ਚ ਕੀਪ ਨਾਲ ਕੋਈ ਦਵਾਈ ਜਾਂ ਨਾ ਪਸੰਦੀ ਰਸਦ ਦਿੱਤੀ ਜਾਂਦੀ ਹੈ। ਇੰਜ ਜਿਵੇਂ ਜਾਨਵਰ ਅਸਹਿਜ ਮਹਿਸੂਸ ਕਰਦਾ ਹੈ ਉਵੇਂ ਹੀ ਪੌਦੇ ਅਤੇ ਮਿੱਟੀ ਵੀ। ਜਦ ਕੁਦਰਤੀ ਤੱਤਾਂ ਦੀ ਘਾਟ ਦੀ ਪੂਰਤੀ ਅਸੀਂ ਸਿਰਫ਼ ਬਨਾਵਟੀ ਤਰਕਿਆਂ ਨਾਲ ਕਰਨ ਲੱਗ ਪਏ ਤਾਂ ਅਚੇਤ ਸੁਚੇਤ ਹਾਲਤ ਹੋਰ ਵੀ ਬਦਤਰ ਹੋਈ ਜਾਣ ਲੱਗੇ।

ਇਕੱਲਾ ਪੰਜਾਬ ਜੋ ਭਾਰਤ ਦੇ ਕੁੱਲ ਖ਼ੇਤਰਫ਼ਲ ਵਿੱਚੋਂ ਸਿਰਫ਼ ਡੇਢ ਫ਼ੀਸਦੀ ਰਕਬੇ ਵਿੱਚ ਫ਼ੈਲਿਆ ਹੋਇਆ ਹੈ। ਦੇਸ਼ ਦੇ ਮੁਕਾਬਲੇ ਵਰਤੇ ਜਾਂਦੇ ਜ਼ਹਿਰਾਂ ਦੀ ਕੁੱਲ ਮਾਤਰਾ ਦਾ 19 ਪ੍ਰਤੀਸ਼ਤ ਛਿੜਕਦਾ ਹੈ। ਪੰਜਾਬ ਵਿੱਚ ਇਨ੍ਹਾਂ ਜ਼ਹਿਰਾਂ ਦਾ ਉਪਯੋਗ 75 ਫ਼ੀਸਦੀ ਕੀਟਨਾਸ਼ਕਾਂ ਵਜੋਂ, 11 ਫ਼ੀਸਦੀ ਉੱਲੀ ਮਾਰ ਦਵਾਈ ਵਜੋਂ, 9 ਫ਼ੀਸਦੀ ਨਦੀਨ ਨਾਸ਼ਕਾਂ ਵਜੋਂ ਤੇ 5 ਫ਼ੀਸਦੀ ਹੋਰ ਕੰਮਾਂ ਲਈ ਹੁੰਦਾ ਹੈ। ਹੋਰ ਵੀ ਚਿੰਤਾਜਨਕ ਗੱਲ ਇਹ ਹੈ ਕਿ ਸੂਬੇ ਵਿੱਚ ਜ਼ਹਿਰਾਂ ਦਾ ਪ੍ਰਯੋਗ ਘਟਣ ਦੀ ਬਜਾਏ 4 ਫ਼ੀਸਦੀ ਸਲਾਨਾ ਦਰ ਨਾਲ ਵਧ ਰਿਹਾ ਹੈ। ਇਹ ਤਰਜ਼ ਬਨਾਵਟੀ ਖ਼ਾਦਾਂ ਦੇ ਸੰਦਰਭ ਵਿੱਚ ਹੈ। ਮਸ਼ਹੂਰ ਵਿਗਿਆਨੀ ਬੀ.ਸਵਾਮੀ ਨਾਥਨ ਨੇ ਬਹੁਤ ਪਹਿਲਾਂ ਹੀ ਚੇਤਾਵਨੀ ਦਿੱਤੀ ਸੀ ਕਿ ਜੇਕਰ ਅਸੀਂ ਮਿੱਟੀ ਦੀ ਰਸਾਇਣ ਅਧਾਰਿਤ ਵਰਤੋਂ ਲਗਾਤਾਰ ਕਰਦੇ ਰਹੇ ਤਾਂ ਸਾਨੂੰ ਤਿੰਨ ਨਤੀਜੇ ਭੁਗਤਣੇ ਪੈਣਗੇ। ਪਹਿਲਾ ਸਾਡੀ ਖ਼ੁਰਾਕ ਵਿੱਚੋਂ ਪੌਸ਼ਟਿਕ ਤੱਤਾਂ ਦੀ ਘਾਟ ਹੋ ਜਾਵੇਗੀ, ਦੂਜਾ ਰਸਾਇਣਾਂ ਦੀ ਵਰਤੋਂ ਸਾਡੇ ਹੱਕ ਵਿੱਚ ਨਹੀਂ ਰਹੇਗੀ ਤੇ ਤੀਸਰਾ ਅਸੀਂ ਮਿੱਟੀ ਦੀ ਉਪਜਾਊ ਸ਼ਕਤੀ ਗਵਾ ਬੈਠਾਂਗੇ। ਮਿੱਟੀ ਸਾਨੂੰ ਪੁਕਾਰ ਰਹੀ ਹੈ। ਜੇਕਰ ਅਸੀਂ ਨਾ ਸੰਭਲੇ ਤਾਂ ਭਲਕੇ ਨੂੰ ਬਹੁਤ ਦੇਰ ਹੋ ਜਾਵੇਗੀ। ਸ੍ਰੋਤ : ਪ੍ਰੋ. ਸ਼ੁਭ ਪ੍ਰੇਮ ਤੇ ਡਾ.ਕੁਲਦੀਪ ਸਿੰਘ ਧੀਰ ਦੇ ਲੇਖ਼, ਨਵਾਂ ਜ਼ਮਾਨਾ ਤੇ ਦੈਨਿਕ ਜਾਗਰਨ 'ਚ ਛਪੀਆਂ ਰਚਨਾਵਾਂ।

☆ ਹਰ ਕੋਈ ਸੰਸਾਰ ਨੂੰ ਬਦਲਣ ਬਾਰੇ ਸੋਚਦਾ ਹੈ ਪਰ ਕੋਈ ਵੀ ਆਪਣੇ ਆਪ ਨੂੰ ਬਦਲਣ ਬਾਰੇ ਨਹੀਂ ਸੋਚਦਾ-ਟਾਲਸਟਾਏ।

☆ ਆਪਣੇ ਜੀਵਨ ਦੇ ਕਿਸੇ ਦਿਨ ਨੂੰ ਵੀ ਅਣਗੌਲਿਆ ਨਾ ਕਰੋ ਕਿਉਂਕਿ ਚੰਗਾ ਦਿਨ ਤੁਹਾਡੇ ਲਈ ਖ਼ੁਸ਼ੀ ਲੈ ਕੇ ਆਉਂਦਾ ਹੈ ਤੇ ਬੁਰਾ ਦਿਨ ਤਜਰਬਾ। ਦੋਵੇਂ ਹੀ ਜ਼ਿੰਦਗੀ ਲਈ ਜਰੂਰੀ ਹਨ। ਜ਼ਿੰਦਗੀ ਦੇ ਹਰ ਦਿਨ ਦਾ ਆਨੰਦ ਮਾਣੋ।

**ਨਵਦੀਪ ਲੰਡੇ**

☆ ਚਿਰਾਗ਼ਾਂ ਦੇ ਬੁਝਣ ਦਾ ਹੋਰ ਕਾਰਣ ਵੀ ਤਾਂ ਹੋ ਸਕਦੈ,
ਕਿ ਇਸ ਸਾਜਿਸ਼ 'ਚ ਹਰ ਵਾਰੀ ਹਵਾ ਸ਼ਾਮਲ ਨਹੀਂ ਹੁੰਦੀ।
ਜਿਉਂਦੇ ਹਾਂ ਉਦੋਂ ਵੀ ਪਰ ਜਿਉਣ ਦਾ ਲੁਤਫ਼ ਨਹੀਂ ਆਉਂਦਾ,
ਬੜੀ ਮੁਸ਼ਕਲ 'ਚ ਹੁੰਦੇ ਹਾਂ ਜਦੋਂ ਮੁਸ਼ਕਲ ਨਹੀਂ ਹੁੰਦੀ।

**ਪ੍ਰਦੀਪ, ਮਲੇਰਕੋਟਲਾ**

☆ ਜਿਸ ਪਰ ਸਰ ਨਾ ਝੁਕੇ, ਵੋਹ ਦਰ ਨਹੀਂ,
ਜੋ ਹਰ ਦਰ ਪੇ ਝੁਕੇ, ਵੋ ਸਰ ਨਹੀਂ।

☆ ਜਿਸ ਕੋ ਭੀ ਦੇਖਨਾ, ਕਈ ਬਾਰ ਦੇਖਨਾ,
ਹਰ ਆਦਮੀ ਮੇਂ ਹੋਤੇ ਹੈਂ, ਦਸ-ਬੀਸ ਆਦਮੀਂ।

**ਸੁਖਦੇਵ ਸਿੰਘ, ਕੀਰਤਨਗੜ੍ਹ**

☆ ਆਦਮੀ ਸੋਚਤਾ ਨਹੀਂ ਕੁਸ਼ ਭੀ ਮਰਨੇ ਕੇ ਬਾਅਦ,
ਕੁਸ਼ ਨਾ ਸੋਚਨੇ ਸੇ ਭੀ ਆਦਮੀ ਮਰ ਜਾਤਾ ਹੈ।

☆ ਗੁਲ ਸੇ ਲਿਪਟੀ ਹੂਈ ਤਿਤਲੀ ਕੋ ਗਿਰਾਕਰ ਦੇਖੋ,
ਐ ਹਵਾ ਤੂਨੇ ਬਹੁਤ ਸੇ ਦਰਖ਼ਤੋਂ ਕੋ ਗਿਰਾਇਆ ਹੋਗਾ।

☆ ਆਪ ਭੀ ਕਿਆ ਪੂਛਤੇ ਹੈਂ, ਜ਼ਿੰਦਗੀ ਕਾ ਰਾਸਤਾ,
ਬਸ, ਉਧਰ ਮਤ ਜਾਈਏ, ਭਾਗੇ ਜਿਧਰ ਜਾਤੇ ਹੈਂ ਲੋਗ।

**ਅਮਰਜੀਤ ਢਿੱਲੋਂ, ਦਬੜੀਖ਼ਾਨਾ**

☆ ਲਹਿਰਾਂ ਤੋਂ ਡਰਨ ਵਾਲਿਆਂ ਦੀ ਬੇੜੀ ਪਾਰ ਨਹੀਂ ਹੁੰਦੀ,
ਕੋਸ਼ਿਸ਼ ਕਰਨ ਵਾਲਿਆਂ ਦੀ ਕਦੇ ਹਾਰ ਨਹੀਂ ਹੁੰਦੀ।

**ਬਲਵੰਤ, ਬੁੱਟਰ ਕਲਾਂ**

☆ ਮਿਟਾ ਦੇ ਅਪਨੀ ਹਸਤੀ ਕੋ, ਅਗਰ ਕੁਸ਼ ਮਰਤਬਾ ਚਾਹੀਏ,
ਕਿ ਦਾਨਾ ਖ਼ਾਕ ਮੇਂ ਮਿਲ ਕਰ, ਗੁਲੇ ਗੁਲਜ਼ਾਰ ਹੋਤਾ ਹੈ।

**ਰਵਿੰਦਰ ਅਜੀਤ, ਲੱਕੜਵਾਲਾ**

☆ ਜਿਨ੍ਹਾਂ ਮੱਥੇ 'ਚ ਦੀਵਾ ਬਾਲਿਆ,
ਉਨ੍ਹਾਂ ਨਾ ਕਦੇ ਸੂਰਜ ਨੂੰ ਭਾਲਿਆ।

**ਬਲਵਿੰਦਰ, ਬਾਘਾ**

☆ ਧਰਤੀ ਦਾ ਜੀਵ ਹੋ ਕੇ, ਅੰਬਰ ਨੂੰ ਛੂਹ ਰਿਹਾ ਹੈ,
ਬੰਦਾ ਕਰੇਗਾ ਅੱਗੇ ਕਮਾਲ ਹੋਰ। (ਹਰਬੰਸ ਮਾਛੀਵਾੜਾ)

**ਮੰਡ ਮਾਣਕੀ ਵਾਲਾ**

☆ ਇਕ ਦਰਖ਼ਤ ਹਜ਼ਾਰਾਂ ਤੀਲੀਆਂ ਬਣਾਉਂਦਾ ਹੈ ਪਰ ਇਕ ਤੀਲ੍ਹੀ ਹਜ਼ਾਰਾਂ ਦਰਖ਼ਤਾਂ ਨੂੰ ਸਾੜ ਸਕਦੀ ਹੈ। ਇਸੇ ਤਰ੍ਹਾਂ ਨਾਂਹ ਪੱਖੀ ਸੋਚ ਅਨੇਕਾਂ ਚੰਗੇ ਵਿਚਾਰਾਂ ਨੂੰ ਰਾਖ਼ ਕਰ ਸਕਦੀ ਹੈ। ਇਸ ਲਈ ਹਮੇਸ਼ਾ ਹਾਂ-ਪੱਖੀ ਸੋਚੋ।

**ਵਰਿੰਦਰ ਪਾਲ, ਦੀਵਾਨਾ।**

☆ ਜ਼ਿੰਦਗੀ ਕੇ ਹਰ ਮੋੜ ਪਰ
ਸੁਨਹਿਰੀ ਯਾਦੋਂ ਕੇ ਅਹਿਸਾਸ ਰਹਨੇ ਦੋ,
ਸਰੂਰ ਦਿਲ ਮੇਂ ਜ਼ੁਬਾਂ ਪੇ ਮਿਠਾਸ ਰਹਨੇ ਦੋ,
ਯਹੀ ਫ਼ਲਸਫ਼ਾ ਹੈ ਜੀਨੇ ਕਾ,
ਨਾ ਖ਼ੁਦ ਰਹੋ ਉਦਾਸ, ਨਾ ਕਿਸੀ ਕੋ ਰਹਨੇ ਦੋ।

**ਅਮਰ ਘੋਲੀਆ**

☆ ਬਾਬਾ ਸੰਗਤ ਦਰਸ਼ਨਾਂ ਵਾਲਾ,
ਸੇਵਾਦਾਰ ਡਾਂਗਾਂ ਰੱਖਦੇ।

☆ ਬੁੱਢੇ ਲੀਡਰ ਸੰਤ ਬਣ ਜਾਣਗੇ,
ਬੀਬੀਓ ਜੇ ਮੱਥਾ ਟੇਕੋਂਗੇ।

☆ ਜੇ ਅਖ਼ੀਰ ਧਰਤੀ ਤੇ ਡਿੱਗ ਪਿਆ ਤੂੰ,
ਇਸ ਦਾ ਨਾ ਏਨਾ ਮਲਾਲ ਕਰ।
ਉਹ ਹਵਾ ਦੀ ਹਿੱਕ ਤੇ ਬੈਠ ਕੇ,
ਕਿਵੇਂ ਉੱਡਿਆ ਸੀ, ਇਹ ਖ਼ਿਆਲ ਕਰ।

**ਸੁਖਪਾਲ, ਮਲੇਰਕੋਟਲਾ**

☆ ਇੰਡੀਆ ਟੂਡੇ ਪੋਲ ਦਾ ਰਿਜ਼ਲਟ ਸੁਣੋ ਇਹ ਰਿਹਾ :
ਭਗਤ ਸਿੰਘ ਨੂੰ ਸਭ ਤੋਂ ਵੱਧ 37 ਪ੍ਰਤੀਸ਼ਤ
ਮਹਾਤਮਾ ਗਾਂਧੀ ਨੂੰ ਸਿਰਫ਼ 13 ਪ੍ਰਤੀਸ਼ਤ
ਨਹਿਰੂ ਨੂੰ 2 ਪ੍ਰਤੀਸ਼ਤ

*ਇਨਕਲਾਬ-ਜ਼ਿੰਦਾਬਾਦ*

☆ ਸਰਫ਼ਰੋਸ਼ੀ ਦੀ ਤਮੰਨਾ ਫਿਰ ਦਿਖਾਓ ਦੇਸ਼ ਨੂੰ,
ਨੀਤੀਆਂ ਵਿੱਚ ਕੈਦ ਹੈ, ਹੁਣ ਫਿਰ ਛੁਡਾਓ ਦੇਸ਼ ਨੂੰ,
ਬਾਜ਼ੂ-ਏ ਕਾਤਿਲ ਮੇਂ ਦੇਖੋ ਔਰ ਕਿਤਨਾ ਜ਼ੋਰ ਹੈ,
ਭਗਤ ਸਿੰਘ ਦੇ ਵਾਰਸੋ, ਫਿਰ ਤੁਸਾਂ ਦੀ ਲੋੜ ਹੈ।

**ਕਰਮਜੀਤ ਸਰਕੁੱਲਾਂਪੁਰੀ**

ਤੁਸੀਂ ਵੀ ਆਪਣਾ ਸੰਦੇਸ਼ ਭੇਜ ਕੇ 'ਤਰਕਸ਼ੀਲ' ਦੇ ਇਸ ਕਾਲਮ 'ਚ ਸ਼ਾਮਲ ਹੋ ਸਕਦੇ ਹੋ। ਸਾਡਾ ਪਤਾ : 94173-62085





# ਗੁੰਮ-ਸੁੰਮ ਔਰਤ ਬੋਲੀ

**ਜਗਤਾਰ ਬਾਹੋਵਾਲ**

ਸਮੇਂ ਦੇ ਤੇਜ਼ ਵਹਾਓ ਵਿੱਚ ਹਰ ਆਦਮੀ ਫ਼ਸਿਆ ਨਜ਼ਰ ਆਉਂਦਾ ਹੈ, ਜਿਸ ਦੇ ਚਲਦਿਆਂ ਉਹ ਮਾਨਸਿਕ ਪ੍ਰੇਸ਼ਾਨੀਆਂ ਤੇ ਹੋਰ ਸਮੱਸਿਆਵਾਂ ਵਿੱਚ ਘਿਰਿਆ ਰਹਿੰਦਾ ਹੈ। ਆਪਣੀਆਂ ਲੋੜਾਂ ਤੇ ਇੱਛਾਵਾਂ ਨੂੰ ਪੂਰਿਆਂ ਨਾ ਕਰ ਸਕਣ ਦੀ ਚਿੰਤਾ ਉਸ ਨੂੰ ਹਰ ਵਕਤ ਸਤਾਉਂਦੀ ਹੈ। ਸਮਾਜ ਵਿੱਚ ਪਨਪ ਰਹੀਆਂ ਗ਼ਲਤ ਕਦਰਾਂ ਕੀਮਤਾਂ ਉਸ ਦਾ ਜੀਣਾ ਦੁੱਭਰ ਕਰਦੀਆਂ ਹਨ। ਅਜਿਹੀਆਂ ਹਾਲਤਾਂ ਵਿੱਚ ਮਨੁੱਖ ਅਕਸਰ ਹੀ ਅੰਧ ਵਿਸ਼ਵਾਸਾਂ ਤੇ ਭਰਮ ਭੁਲੇਖਿਆਂ ਦੇ ਵਹਿਣ ਵਿੱਚ ਵਹਿ ਜਾਂਦਾ ਹੈ। ਆਪਣੇ ਆਸ-ਪਾਸ ਵਾਪਰ ਰਹੇ ਨੂੰ ਸਮਝਣ ਤੇ ਸੁਧਾਰਨ ਦੀ ਬਜਾਏ ਉਹ ਆਪਣੇ ਆਪ ਨੂੰ ਹੀ ਸਜ਼ਾ ਦੇਣ ਦੇ ਰਾਹ ਤੁਰ ਪੈਂਦਾ ਹੈ। ਇੱਥੋਂ ਹੀ ਸ਼ੁਰੂ ਹੁੰਦੀ ਹੈ ਅਖ਼ੌਤੀ ਬਾਬਿਆਂ ਤੇ ਸਾਧ ਸਿਆਣਿਆਂ ਦੇ ਡੇਰਿਆਂ ਤੇ ਜਾਣ ਦੀ ਗਾਥਾ, ਜਿੱਥੇ ਉਨ੍ਹਾਂ ਦੀ ਆਰਥਿਕ ਤੇ ਮਾਨਸਿਕ ਲੁੱਟ ਤਾਂ ਹੁੰਦੀ ਹੀ ਹੈ ਨਾਲ ਹੀ ਉਹ ਅੰਧ ਵਿਸ਼ਵਾਸਾਂ ਦੇ ਹਨੇਰੇ ਵਿੱਚ ਡੂੰਘਾ ਗਰਕ ਜਾਂਦੇ ਹਨ।

ਹੁਸ਼ਿਆਰਪੁਰ ਸ਼ਹਿਰ ਦੇ ਇੱਕ ਮੁਹੱਲੇ ਵਿੱਚ ਚਾਰ ਸਾਲਾਂ ਤੋਂ ਇੱਕ ਔਰਤ ਆਪਣੀ ਸੁਧ ਬੁਧ ਖ਼ੋਹ ਬੈਠੀ ਸੀ। ਉਸ ਨੂੰ ਖਾਣ ਪੀਣ ਤੇ ਨਹਾਉਣ ਧੋਣ ਦੀ ਵੀ ਪ੍ਰਵਾਹ ਨਹੀਂ ਸੀ। ਨਾ ਨਹਾਉਣ ਕਰਕੇ ਉਸ ਦੇ ਸਿਰ ਦੇ ਵਾਲਾਂ ਦੀਆਂ ਜਟਾਂ ਬੱਝ ਗਈਆਂ। ਪਰਿਵਾਰ ਨੇ ਉਸ ਦੇ ਇਲਾਜ ਲਈ ਡਾਕਟਰਾਂ ਤੱਕ ਪਹੁੰਚ ਕਰਨ ਦੇ ਨਾਲ-ਨਾਲ ਤਾਂਤਰਿਕਾਂ ਨੂੰ ਵੀ ਹਜ਼ਾਰਾਂ ਰੁਪਿਆ ਲੁਟਾ ਦਿੱਤਾ। ਕਈ ਵਾਰ ਉਹ ਸਾਰਾ-ਸਾਰਾ ਦਿਨ ਰੋਂਦੀ ਰਹਿੰਦੀ ਸੀ। ਹਰ ਸਮੇਂ ਡੌਰ-ਭੌਰ ਵੇਖਦੀ ਰਹਿੰਦੀ ਤੇ ਬੋਲਦੀ ਨਹੀਂ ਸੀ। ਔਰਤ ਦਾ ਪਤੀ ਪੁਲਿਸ ਵਿੱਚ ਨੌਕਰੀ ਕਰਦਾ ਸੀ। ਜਦ ਕਿਸੇ ਨੇ ਉਨ੍ਹਾਂ ਨੂੰ ਤਰਕਸ਼ੀਲਾਂ ਤੱਕ ਪਹੁੰਚ ਕਰਨ ਦੀ ਸਲਾਹ ਦਿੱਤੀ ਤਾਂ ਉਹ ਕਹਿਣ ਲੱਗਾ ਕਿ ਇਸ ਨੇ ਨਹੀਂ ਠੀਕ ਹੋਣਾ।

ਕੁਝ ਮਹੀਨਿਆਂ ਬਾਅਦ ਉਹ ਔਰਤ ਦੁਖ਼ੀ ਹੋ ਕੇ ਆਪਣੇ ਪੇਕੇ ਪਿੰਡ ਪਰਤ ਆਈ। ਪੇਕਿਆਂ ਨੇ ਉਸ ਦੇ ਇਲਾਜ ਲਈ ਸਾਨੂੰ ਬੁਲਾਇਆ। ਵੇਖਣ ਨੂੰ ਉਹ ਠੀਕ ਲੱਗਦੀ ਸੀ ਪ੍ਰੰਤੂ ਉਸ ਦੇ ਆਚਾਰ ਵਿਹਾਰ ਤੇ ਖਾਣ ਪਹਿਨਣ ਪ੍ਰਤੀ ਵਰਤੀ ਜਾਂਦੀ ਲਾਪਰਵਾਹੀ ਉਸ ਨੂੰ ਮਾਨਸਿਕ ਰੋਗੀ ਦਰਸਾਉਂਦੀ ਸੀ। ਮੈਂ, ਗਿਆਨ ਚੰਦ ਤੇ ਪੱਪੂ ਸਰਹਾਲੇ ਵਾਲਾ ਨੇ ਆਪਸ ਵਿੱਚ ਸਾਂਝੀ ਰਾਇ ਬਣਾ ਕੇ ਉਸ ਔਰਤ ਨਾਲ ਗੱਲਬਾਤ ਸ਼ੁਰੂ ਕੀਤੀ। ਕਾਫ਼ੀ ਸਮਾਂ ਉਸ ਨੇ ਸਾਡੀਆਂ ਗੱਲਾਂ ਵੱਲ ਕੋਈ ਗ਼ੌਰ ਨਹੀਂ ਕੀਤਾ। ਅਸੀਂ ਉਸ ਨੂੰ ਰਾਜ ਭਰ ਵਿੱਚ ਤਰਕਸ਼ੀਲਾਂ ਵੱਲੋਂ ਇਸ ਤਰ੍ਹਾਂ ਦੇ ਹੱਲ ਕੀਤੇ ਗਏ ਮਸਲਿਆਂ ਬਾਰੇ ਦੱਸਿਆ ਤੇ ਨਾਲ ਹੀ ਵਿਸ਼ਵਾਸ ਦਿਵਾਇਆ ਕਿ ਉਹ ਉਸ ਦੀ ਸਮੱਸਿਆ ਦਾ ਹੱਲ ਲੱਭ ਲੈਣਗੇ, ਬੱਸ ਉਹ ਸਾਡੇ ਨਾਲ ਸਹਿਯੋਗ ਕਰੇ ਪਰ ਉਹ ਸਾਡੇ ਕੋਲ ਬੈਠ ਕੇ ਲਗਾਤਾਰ ਰੋਂਦੀ ਰਹੀ। ਉਸ ਦੇ ਮਾਪਿਆਂ ਤੋਂ ਉਸ ਬਾਰੇ ਕੀਤੀ ਗਈ ਪੁੱਛ-ਪੜਤਾਲ ਤੋਂ ਵੀ ਸਾਡੇ ਬਹੁਤਾ ਕੁਝ ਹੱਥ ਪੱਲੇ ਨਾ ਪਿਆ। ਉਸ ਦੀ ਮਾਂ ਨੇ ਦੱਸਿਆ ਕਿ 4 ਸਾਲ ਪਹਿਲਾਂ ਇਹ ਚੰਗੀ ਭਲੀਂ, ਰੰਗੀਂ ਵਸਦੀ ਸੀ। ਪ੍ਰੰਤੂ ਫਿਰ ਪਤਾ ਨਹੀਂ ਅਚਾਨਕ ਇਸ ਨੂੰ ਕੀ ਹੋ ਗਿਆ ਤੇ ਇਹ ਚੁੱਪ-ਚਾਪ ਰਹਿਣ ਲੱਗੀ। ਉਨ੍ਹਾਂ ਇਸ ਦਾ ਇਲਾਜ ਤਾਂ ਕਰਵਾਇਆ ਪਰ ਬਹੁਤਾ ਪਿੱਛਾ ਨਹੀਂ ਕੀਤਾ। ਹੌਲੀ-ਹੌਲੀ ਸਾਰੇ ਇਹ ਮੰਨਣ ਲੱਗ ਪਏ ਕਿ 'ਓਪਰੀ ਕਸਰ' ਹੈ। ਅਸੀਂ ਆਪਣੇ ਵੱਲੋਂ ਵੀ ਇਸ ਦੇ ਹਰ ਤਰ੍ਹਾਂ ਦੇ ਇਲਾਜ ਦੀ ਕੋਈ ਕਸਰ ਨਹੀਂ ਛੱਡੀ ਪਰ ਇਹ ਕਿਤੋਂ ਠੀਕ ਨਹੀਂ ਹੋਈ। ਹੁਣ ਤਾਂ ਅਸੀਂ ਇਸ ਦੇ ਠੀਕ ਹੋਣ ਦੀ ਆਸ ਹੀ ਮੁਕਾ ਦਿੱਤੀ ਹੈ ਕਿਉਂਕਿ ਜਿਹੜੇ ਬੰਦੇ ਨੂੰ ਆਪਣੇ ਖਾਣ-ਪਹਿਨਣ ਦੀ ਸੁਧ ਹੀ ਨਹੀਂ ਉਸ ਨੂੰ ਕੀ ਸਮਝਾਇਆ ਤੇ ਠੀਕ ਕੀਤਾ ਜਾ ਸਕਦਾ ਹੈ? ਅਸੀਂ ਆਪਣੇ ਵੱਲੋਂ ਇੱਕ ਵਾਰ ਫਿਰ ਕੋਸ਼ਿਸ਼ ਜੁਟਾਈ ਤੇ ਪੀੜਿਤ ਔਰਤ ਨੂੰ ਮੁੜ ਬੁਲਾਇਆ। ਅਸੀਂ ਉਸ ਨੂੰ ਠੀਕ ਕਰਨ ਦਾ ਵਿਸ਼ਵਾਸ ਦਿਵਾਇਆ ਤੇ ਆਖਿਆ ਕਿ ਅਸੀਂ ਹਰ ਤਰ੍ਹਾਂ ਨਾਲ ਤੇਰੀ ਮੱਦਦ ਕਰਾਂਗੇ, ਤੈਨੂੰ ਕਿਸੇ ਤੋਂ ਡਰਨ ਦੀ ਕੋਈ ਲੋੜ ਨਹੀਂ। ਜਿਹੜੀ ਸਮੱਸਿਆ ਕਰਕੇ ਤੂੰ ਆਪਣੇ ਆਪ ਨੂੰ ਸਜ਼ਾ ਦੇ ਰਹੀ ਹੈਂ ਇਸ ਨਾਲ ਕਿਸੇ ਦਾ ਕੁਝ ਨਹੀਂ ਜਾਂਦਾ ਬਲਕਿ ਤੇਰੀ ਜ਼ਿੰਦਗੀ ਹੀ ਬਰਬਾਦ ਹੋਵੇਗੀ।

ਇਸ ਵਾਰ ਸਾਡੀਆਂ ਗੱਲਾਂ ਉਸ ਦੇ ਅਸਰ ਕਰਨ ਲੱਗੀਆਂ। ਉਹ ਕੁਝ ਪਲ ਰੋਈ ਤੇ ਫਿਰ ਕਹਿਣ ਲੱਗੀ, "ਵੀਰ ਜੀ, ਮੈ ਤਾਂ ਦੁੱਖਾਂ ਦੀ ਮਾਰੀ ਹੋਈ ਹਾਂ, ਜਦ ਮੈਨੂੰ ਆਪਣੇ ਦੁੱਖ ਦਾ ਕਿਧਰੋਂ ਇਲਾਜ ਹੁੰਦਾ ਨਹੀਂ ਦਿਸਿਆ ਤਾਂ ਮੈਂ ਚੁੱਪ ਕਰ ਗਈ। ਜਦ ਬੰਦੇ ਦੇ ਸੁਪਨੇ ਤੇ ਚਾਅ ਹੀ ਮਰ ਜਾਣ ਤਾਂ ਜੀਣ ਦਾ ਕੀ ਫ਼ਾਇਦਾ?" ਸਾਡੇ ਵੱਲੋਂ ਪੁੱਛਣ ਤੇ ਉਸ ਨੇ ਦੱਸਿਆ ਕਿ ਉਸ ਦਾ ਪੁਲਿਸ ਮੁਲਾਜ਼ਮ ਪਤੀ ਉਸ ਦੀ ਕੋਈ ਪੁੱਛ ਪੜਤਾਲ ਨਹੀਂ ਕਰਦਾ ਬਲਕਿ ਉਸ ਨੂੰ ਤੰਗ ਕਰਦਾ ਹੈ। ਉਸ ਨੇ ਇੱਕ ਹੋਰ ਔਰਤ ਰੱਖੀ ਹੋਈ ਹੈ। ਜਦ ਉਸਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਦੇ ਪਤੀ ਨੇ ਆਪਣੀ ਗ਼ਲਤੀ ਮੰਨਣ ਦੀ ਬਜਾਏ ਉਲਟਾ ਮੈਨੂੰ ਡਰਾਉਣ ਧਮਕਾਉਣ ਲੱਗਾ, ਨਾਲ ਹੀ ਕਹਿੰਦਾ ਕਿ ਮੈਂ ਉਸ ਨਾਲ ਹੀ ਵਿਆਹ ਕਰਵਾ ਲਵਾਂਗਾ। ਇਹ ਡਰ ਮੇਰੇ ਮਨ 'ਚ ਇਸ ਲਈ ਬੈਠ ਗਿਆ ਕਿ ਮੇਰੇ ਦੋ ਬੱਚਿਆਂ ਦਾ ਕੀ ਬਣੇਗਾ। ਜੇਕਰ ਮੇਰੇ ਪਤੀ ਨੇ ਸੱਚਮੁਚ ਹੀ ਦੁਬਾਰਾ ਵਿਆਹ ਕਰਵਾ ਲਿਆ ਤਾਂ ਮੇਰਾ ਤਾਂ ਸਭ ਕੁਝ ਬਰਬਾਦ ਹੋ ਜਾਵੇਗਾ। ਬੱਸ ਇਸੇ ਗੱਲ ਨੇ ਮੇਰਾ ਜ਼ਿੰਦਗੀ ਨਾਲੋਂ ਮੋਹ ਤੋੜ ਦਿੱਤਾ। ਮੈਨੂੰ ਲੱਗਿਆ ਕਿ ਹੁਣ ਜੀਣ ਦਾ ਕੋਈ ਹੱਜ ਨਹੀਂ। ਪਰਿਵਾਰ ਨੇ ਮੇਰਾ ਦੁੱਖ ਸਮਝਣ ਦੀ ਬਜਾਏ ਮੈਨੂੰ ਤਾਂਤਰਿਕਾਂ ਦੇ ਡੇਰਿਆਂ ਤੇ ਲਿਜਾਣਾ ਸ਼ੁਰੂ ਕਰ ਦਿੱਤਾ।

ਉੱਥੇ ਜਾਣ 'ਚ ਮੇਰੀ ਕੋਈ ਦਿਲਚਸਪੀ ਨਹੀਂ ਸੀ। ਇਸ ਤਰ੍ਹਾਂ ਕਰਦਿਆਂ ਦਿਨ ਮਹੀਨੇ ਤੇ ਸਾਲ ਬੀਤ ਗਏ ਤੇ ਮੇਰੀ ਇਹ ਹਾਲਤ ਹੋ ਗਈ। ਜੇਕਰ ਮੇਰਾ ਪਤੀ ਮੇਰਾ ਖਿਆਲ ਕਰੇ ਤੇ ਬਾਹਰ ਜਾਣਾ ਆਉਣਾ ਬੰਦ ਕਰਕੇ ਕਿਸੇ ਹੋਰ ਔਰਤ ਨਾਲ ਵਿਆਹ ਕਰਵਾਉਣ ਦੀ ਜ਼ਿਦ ਤਿਆਗ ਦੇਵੇ ਤਾਂ ਮੈਂ ਠੀਕ ਹੋ ਜਾਵਾਂਗੀ। ਅਸੀਂ ਉਸ ਨੂੰ ਵਿਸ਼ਵਾਸ ਦਿਵਾਇਆ ਕਿ ਉਸ ਦਾ ਪਤੀ ਉਸ ਨਾਲ ਠੀਕ ਵਿਵਹਾਰ ਕਰੇਗਾ ਤੇ ਘਰ ਵਿੱਚ ਉਸ ਦਾ ਪੂਰਾ ਇੱਜ਼ਤ ਮਾਣ ਹੋਵੇਗਾ। ਫਿਰ ਅਸੀਂ ਉਸ ਦੇ ਪਤੀ ਨੂੰ ਉੱਥੇ ਬੁਲਾ ਕੇ ਉਸ ਨਾਲ ਸਾਰੀ ਗੱਲਬਾਤ ਕੀਤੀ ਜਿਸ ਉਪਰੰਤ ਉਸਨੇ ਸਾਡੇ ਸੁਝਾਵਾਂ ਤੇ ਅਮਲ ਕਰਦਿਆਂ ਹੁਣ ਤੱਕ ਲਈ ਆਪਣੀਆਂ ਗਲਤੀਆਂ ਦਾ ਅਹਿਸਾਸ ਕਰਦਿਆਂ ਮੁਆਫ਼ੀ ਮੰਗੀ ਤੇ ਆਖਿਆ ਕਿ ਹੋਰ ਔਰਤ ਨਾਲ ਵਿਆਹ ਕਰਵਾਉਣ ਦੀਆਂ ਗੱਲਾਂ ਸਿਰਫ਼ ਧਮਕੀਆਂ ਹੀ ਸਨ। ਉਹ ਅਜਿਹਾ ਹਰਗਿਜ਼ ਨਹੀਂ ਕਰੇਗਾ ਤੇ ਅੱਗੇ ਤੋਂ ਸਾਰੇ ਪਰਿਵਾਰ ਦੀ ਦੇਖ ਰੇਖ ਤੇ ਸੇਵਾ-ਸੰਭਾਲ ਪੂਰੀ ਜ਼ਿੰਮੇਵਾਰੀ ਨਾਲ ਕਰੇਗਾ। ਇਹ ਸੁਣਦਿਆਂ ਹੀ ਉਸ ਔਰਤ ਦੇ ਚਿਹਰੇ ਤੇ ਖ਼ੁਸ਼ੀ ਦੇ ਭਾਵ ਝਲਕਣ ਲੱਗੇ। ਸਾਡੇ ਕਹਿਣ ਤੇ ਉਸ ਨੂੰ ਤੁਰੰਤ ਨਹਾਇਆ ਗਿਆ ਤੇ ਫਿਰ ਅਸੀਂ ਉਸ ਦੇ ਮਨ ਦੇ ਭਰਮ ਭੁਲੇਖਿਆਂ ਨੂੰ ਸਾਫ਼ ਕਰਨ ਲਈ ਸੰਮੋਹਕ ਨੀਂਦ ਰਾਹੀਂ ਉਸ ਨੂੰ ਯੋਗ ਸੁਝਾਅ ਦਿੱਤੇ। ਉਸ ਨੇ ਨੀਂਦ 'ਚੋਂ ਉੱਠਣ ਉਪਰੰਤ ਸਾਡਾ ਧੰਨਵਾਦ ਕੀਤਾ ਤੇ ਚਾਹ ਪਾਣੀ ਵੀ ਪਿਲਾਇਆ। ਕੁਝ ਹੀ ਦਿਨਾਂ ਬਾਅਦ ਉਹ ਬਿਲਕੁਲ ਠੀਕ ਤੇ ਆਮ ਔਰਤਾਂ ਵਾਂਗ ਵਿਵਹਾਰ ਕਰਦੀ ਹੋਈ ਆਪਣੇ ਘਰ ਪਰਿਵਾਰ ਦੀ ਜ਼ਿੰਮੇਵਾਰੀ ਸੰਭਾਲਣ ਲੱਗ ਪਈ ਕਿਉਂਕਿ ਉਸ ਦੀ 'ਓਪਰੀ ਕਸਰ' ਦਾ ਰਾਜ਼ ਲੱਭ ਕੇ ਅਸੀਂ ਪਰਿਵਾਰ ਦੇ ਸਹਿਯੋਗ ਨਾਲ ਉਸ ਨੂੰ ਹੱਲ ਕਰ ਦਿੱਤਾ ਸੀ।

---

## ਗਲ ਘੋਟੂ 'ਪ੍ਰੇਤ'

ਇੱਕ ਦਿਨ ਮੈਨੂੰ ਤਰਕਸ਼ੀਲ ਮਿੱਤਰ ਕ੍ਰਿਸ਼ਨ ਸਿੰਘ ਦਾ ਫ਼ੋਨ ਆਇਆ ਕਿ ਨੇੜਲੇ ਪਿੰਡ ਦਾ ਇੱਕ ਵਿਆਹਿਆ ਜੋੜਾ ਬਹੁਤ ਦੁਖ਼ੀ ਹੈ। ਨੌਜਵਾਨ ਤੇ ਉਸ ਦੀ ਪਤਨੀ ਦੋਹਾਂ ਨੂੰ 'ਕਸਰ' ਹੈ ਤੇ ਉਹ ਦੋਵੇਂ ਖੇਡਦੇ ਰਹਿੰਦੇ ਹਨ। ਪਰਿਵਾਰ ਨੇ ਉਨ੍ਹਾਂ ਤੋਂ ਸਹਿਯੋਗ ਮੰਗਿਆ। ਪਰਿਵਾਰ ਨਾਲ ਸੰਪਰਕ ਤੋਂ ਬਾਅਦ ਅਸੀਂ ਉਨ੍ਹਾਂ ਦੇ ਘਰ ਪਹੁੰਚੇ। ਪੀੜਿਤ ਨੌਜਵਾਨ ਸਹਿਮਿਆ ਹੋਇਆ ਮੰਜੀ ਤੇ ਪਿਆ ਸੀ। ਉਸ ਦੀ ਪਤਨੀ ਨਾਲ ਦੇ ਕਮਰੇ ਵਿੱਚ ਫ਼ੁਕਾਰੇ ਮਾਰ ਰਹੀ ਸੀ। ਉਸ ਦੀ ਮਾਤਾ ਨੇ ਦੱਸਿਆ ਕਿ ਵਿਆਹ ਤੋਂ ਬਾਅਦ ਹੀ ਦੋਹਾਂ ਨੂੰ ਕਸਰ ਹੋਣ ਲੱਗੀ ਹੈ। ਦੋਨੋਂ ਜੀਅ ਰੋਜ਼ ਹੀ ਖੇਡਦੇ ਹਨ। ਵਹੁਟੀ ਤਾਂ ਸਿਰ ਮਾਰਦੀ ਹੋਈ ਮੁੰਡੇ ਦਾ ਗਲ ਘੁੱਟਣ ਨੂੰ ਵੀ ਪੈਂਦੀ ਹੈ। 'ਸਿਆਣਿਆਂ' ਦਾ ਕਹਿਣਾ ਹੈ ਕਿ ਇਨ੍ਹਾਂ ਨੂੰ ਸਾਡੇ ਵਡੇਰਿਆਂ ਦੀ 'ਕਸਰ' ਹੈ। ਸਾਡਾ ਇੱਕ ਵਡੇਰਾ ਔਤ ਮਰ ਗਿਆ ਸੀ, ਕਹਿੰਦੇ ਨੇ ਉਸ ਦੀ 'ਕਸਰ' ਹੈ। ਸਾਡੇ ਪੁੱਛਣ ਤੇ ਉਸ ਨੇ ਦੱਸਿਆ ਕਿ ਡਾਕਟਰ ਕਹਿੰਦੇ ਹਨ ਕਿ ਇਸ ਨੂੰ ਕੋਈ **ਬਿਮਾਰੀ ਨਹੀਂ, ਸਗੋਂ ਓਪਰੀ ਕਸਰ ਦਾ ਵਾਸਾ ਹੈ।** ਸਾਥੋਂ ਵਿਆਹ ਵਿੱਚ ਕੋਈ ਕਸਰ ਰਹਿ ਗਈ ਹੋਵੇਗੀ। ਬਥੇਰੇ ਚੇਲਿਆਂ ਕੋਲ ਗਏ ਹਾਂ ਪਰ ਕਿਤੋਂ ਕੋਈ ਫ਼ਾਇਦਾ ਨਹੀਂ ਹੋਇਆ।

ਅਸੀਂ ਲੜਕੇ ਨੂੰ ਮੰਜੇ ਤੋਂ ਉਠਾ ਕੇ ਉਸ ਨਾਲ ਗੱਲਬਾਤ ਸ਼ੁਰੂ ਕੀਤੀ। ਉਸ ਦੀ ਘਰ ਵਾਲੀ ਵੀ ਸਾਡੇ ਕੋਲ ਆ ਗਈ। ਉਸ ਦੇ ਵਾਲ ਖ਼ਿੰਡੇ ਹੋਏ ਸਨ। ਸਿਰ ਮਾਰਦੀ ਹੋਈ ਉਹ ਆਪਣੇ ਪਤੀ ਦਾ ਗਲਾ ਫ਼ੜਨ ਲੱਗੀ। ਨੌਜਵਾਨ ਡਰ ਗਿਆ। ਅਸੀਂ ਉਸ ਦੀ ਪਤਨੀ ਨੂੰ ਸਮਝਾ ਬੁਝਾ ਕੇ ਦੂਸਰੇ ਕਮਰੇ ਵਿੱਚ ਭੇਜ ਦਿੱਤਾ। ਨੌਜਵਾਨ ਨੇ ਸਾਡੀ ਗੱਲਬਾਤ ਧਿਆਨ ਨਾਲ ਸੁਣੀ ਤੇ ਦੱਸਿਆ ਕਿ ਉਹ ਆਪਣੇ ਗ੍ਰਹਿਸਥੀ ਜੀਵਨ ਤੋਂ ਪ੍ਰੇਸ਼ਾਨ ਹੈ। ਉਸ ਦੇ ਮਨ ਵਿੱਚ ਓਪਰੀ ਕਸਰ ਦਾ ਵੀ ਡਰ ਸੀ। ਅਸੀਂ ਉਸ ਨੂੰ ਉਸਾਰੂ ਸੁਝਾਅ ਦਿੱਤੇ ਤੇ ਕਸਰ ਦਾ ਡਰ ਦੂਰ ਕੀਤਾ। ਫਿਰ ਉਸ ਦੀ ਪਤਨੀ ਨੂੰ ਬੁਲਾਇਆ ਤੇ ਦੱਸਿਆ ਕਿ ਉਸ ਦਾ ਪਤੀ ਹੁਣ ਬਿਲਕੁਲ ਠੀਕ ਠਾਕ ਹੈ। ਹੁਣ ਉਨ੍ਹਾਂ ਦਾ ਗ੍ਰਹਿਸਥੀ ਜੀਵਨ ਵਧੀਆ ਬਤੀਤ ਹੋਵੇਗਾ। ਇਹ ਸੁਣ ਕੇ ਉਸ ਦੇ ਚਿਹਰੇ ਉੱਪਰ ਰੌਣਕ ਪਰਤ ਆਈ। ਕਿਸੇ ਕਿਸਮ ਦੀ ਪ੍ਰੇਸ਼ਾਨੀ ਤੋਂ ਬਚਣ ਲਈ ਅਸੀਂ ਨੌਜਵਾਨ ਨੂੰ ਮਨੋਰੋਗ ਮਾਹਰ ਪਾਸ ਜਾਣ ਦੀ ਸਲਾਹ ਦਿੱਤੀ ਜਿਸ ਨੂੰ ਉਸ ਨੇ ਖ਼ੁਸ਼ੀ ਨਾਲ ਸਵੀਕਾਰ ਕਰ ਲਿਆ। ਕੁਝ ਦਿਨਾਂ ਮਗਰੋਂ ਉਹ ਦੋਵੇਂ ਪਤੀ ਪਤਨੀ ਮੇਰੇ ਘਰ ਆਏ ਤੇ ਧੰਨਵਾਦ ਕਰਨ ਲੱਗੇ। ਮੈਂ ਉਨ੍ਹਾਂ ਨੂੰ ਸਮਾਜ ਦੇ ਭਲੇ ਲਈ ਤਰਕਸ਼ੀਲ ਵਿਚਾਰਾਂ ਨੂੰ ਹੋਰਨਾਂ ਲੋਕਾਂ ਤੱਕ ਲਿਜਾਣ ਲਈ ਆਖਿਆ ਤਾਂ ਜੋ ਭਰਮ ਭੁਲੇਖਿਆਂ 'ਚ ਫ਼ਸੀ ਲੋਕਾਈ ਨੂੰ ਸਹੀ ਰਸਤਾ ਵਿਖਾ ਕੇ ਜ਼ਿੰਦਗੀ ਤੇ ਸਮਾਜ ਨੂੰ ਖ਼ੁਸ਼ਹਾਲ ਬਣਾਇਆ ਜਾ ਸਕੇ।

**ਮਾਸਟਰ ਪਰਮਵੇਦ**

---

## ਚੁੱਪ ਦਾ ਰਾਜ਼

ਅਜੋਕੇ ਸਮਾਜ ਵਿੱਚ ਆਦਮੀ ਨੂੰ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਨਾਲ ਦੋ-ਚਾਰ ਹੋਣਾ ਪੈ ਰਿਹਾ ਹੈ। ਕਈ ਵਿਅਕਤੀ ਤਾਂ ਸਹੀ ਪਹੁੰਚ ਅਪਣਾ ਕੇ ਆਪਣੀਆਂ ਮੁਸ਼ਕਲਾਂ ਨੂੰ ਹੱਲ ਕਰ ਲੈਂਦੇ ਹਨ ਪਰ ਕਈ ਗ਼ਲਤ ਚੱਕਰਾਂ ਵਿੱਚ ਫ਼ਸ ਜਾਂਦੇ ਹਨ। ਇਸੇ ਤਰ੍ਹਾਂ ਦੀ ਘਟਨਾ ਅਬੋਹਰ ਨੇੜਲੇ ਇੱਕ ਪਿੰਡ ਦੇ ਗ਼ਰੀਬ ਪਰਿਵਾਰ ਨਾਲ ਵਾਪਰੀ। ਉਨ੍ਹਾਂ ਦੀ ਸੈਕੰਡਰੀ ਕਲਾਸ 'ਚ ਪੜ੍ਹਦੀ ਲੜਕੀ ਅਚਾਨਕ ਚੁੱਪ-ਚਾਪ ਰਹਿਣ ਲੱਗ ਪਈ। ਕਿਸੇ ਨਾਲ ਗੱਲ ਨਹੀਂ ਸੀ ਕਰਦੀ ਤੇ ਪੜ੍ਹਨ ਨੂੰ ਦਿਲ ਨਹੀਂ ਕਰਦਾ ਦਾ ਬਹਾਨਾ ਲਗਾ ਕੇ ਸਕੂਲ ਜਾਣੋਂ ਵੀ ਹਟ ਗਈ। ਮਾਪਿਆਂ ਵੱਲੋਂ ਵਾਰ-ਵਾਰ ਪੁੱਛਣ ਤੇ ਲੜਕੀ ਨੇ ਏਨਾ ਹੀ ਦੱਸਿਆ ਕਿ ਉਸ ਦਾ ਪੜ੍ਹਨ ਵਿੱਚ ਮਨ ਨਹੀਂ ਲਗਦਾ ਸਗੋਂ ਮਨ ਵਿੱਚ ਹੋਰ ਤਰ੍ਹਾਂ ਦੇ ਖ਼ਿਆਲ ਆਉਂਦੇ ਹਨ। ਮਾਪੇ ਆਪਣੀ ਅਗਿਆਨਤਾ ਵਸ ਉਸ ਨੂੰ ਸਾਧ ਸਿਆਣਿਆਂ ਕੋਲ ਲਿਜਾਣ ਲੱਗੇ ਪਰ ਫ਼ਾਇਦਾ ਤਾਂ ਕੀ ਹੋਣਾ ਸੀ ਸਗੋਂ ਉਸ ਦੀ ਹਾਲਤ ਵਿਗੜਨ ਲੱਗੀ। ਜਦ ਲੜਕੀ ਨੇ ਇਹ ਆਖਿਆ ਕਿ ਉਸ ਨੂੰ ਤਾਂ ਦਿਸਣੋਂ ਹਟ ਗਿਆ ਹੈ, ਇਹ ਸੁਣ ਕੇ ਮਾਪਿਆਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਫ਼ਿਰ ਉਹ ਡਾਕਟਰੀ ਇਲਾਜ ਵੱਲ ਤੁਰੇ। ਜਦੋਂ ਉਹ ਕਲੀਨਿਕ ਤੇ ਆਏ ਤਾਂ ਮੈਂ ਉੱਥੇ ਬੈਠਾ ਉਸ ਡਾਕਟਰ ਨਾਲ ਕਿਸੇ ਮਾਨਸਿਕ ਰੋਗੀ ਦੀ ਕੇਸ ਹਿਸਟਰੀ ਬਾਰੇ ਗੱਲ ਕਰ ਰਿਹਾ ਸਾਂ। ਮੈਂ ਲੜਕੀ ਦੇ ਮਾਪਿਆਂ ਤੋਂ ਪੁੱਛ ਪੜਤਾਲ ਕੀਤੀ ਤਾਂ ਉਨ੍ਹਾਂ ਸਾਰੀ ਕਹਾਣੀ ਦੱਸ ਦਿੱਤੀ। ਲੜਕੀ ਦਾ ਵਿਚਰਨ ਦਾ ਢੰਗ ਦਲੇਰਾਨਾ ਸੀ। ਉਸ ਨੇ ਬਿਨਾ ਕਿਸੇ ਝਿਜਕ ਤੋਂ ਮੈਨੂੰ ਸਾਰੀਆਂ ਗੱਲਾਂ ਦੱਸੀਆਂ। ਉਹ ਇੱਕ ਅਜਿਹੇ ਵਿਅਕਤੀ ਤੋਂ ਪ੍ਰਭਾਵਿਤ ਸੀ ਤੇ ਉਸ ਦਾ ਵਾਰ-ਵਾਰ ਜ਼ਿਕਰ ਕਰ ਰਹੀ ਸੀ। ਆਪਣੇ ਖ਼ਿਆਲਾਂ ਵਿੱਚ ਉਹ ਉਸ ਨੂੰ ਆਪਣਾ ਹੋਣ ਵਾਲਾ ਜੀਵਨ ਸਾਥੀ ਪ੍ਰਵਾਨ ਕਰ ਬੈਠੀ ਸੀ ਪਰ ਅਮਲੀ ਜੀਵਨ ਵਿੱਚ ਅਜਿਹਾ ਹੋਣਾ ਅਸੰਭਵ ਸੀ। ਇਸੇ ਉਧੇੜ ਬੁਣ ਵਿੱਚ ਉਹ ਗੁੰਮ ਸੁੰਮ ਹੋ ਗਈ ਤੇ ਉਸ ਨੂੰ ਕੁਝ ਵੀ ਚੰਗਾ ਨਹੀਂ ਸੀ ਲਗਦਾ। ਇਸੇ ਚਿੰਤਾ ਵਿੱਚ ਹੀ ਉਸ ਨੂੰ ਕਈ ਵਾਰ ਦਿਸਣੋਂ ਹਟ ਜਾਂਦਾ ਸੀ, ਕਦੇ ਸਰੀਰ ਦੇ ਅੰਗਾਂ ਵਿੱਚ ਕੜੱਲ ਪੈਣ ਲਗਦੇ। ਉਸ ਦੀ ਹਾਲਤ ਹਿਸਟਿਰਕ ਹੋ ਗਈ ਸੀ। ਮੈਂ ਉਸ ਨੂੰ ਸੰਮੋਹਕ ਨੀਂਦ ਰਾਹੀਂ ਯੋਗ ਸੁਝਾਅ ਦਿੱਤੇ ਤੇ ਫ਼ਿਰ ਸਮਝਾਇਆ ਕਿ ਤੇਰੀਆਂ ਭਾਵਨਾਵਾਂ ਦਾ ਵਿਸ਼ੇਸ਼ ਖਿਆਲ ਰੱਖਿਆ ਜਾਵੇਗਾ। ਆਪਣੀ ਮਨੋ ਉਲਝਣ ਸੁਲਝ ਜਾਣ ਤੇ ਉਹ ਲੜਕੀ ਸੰਤੁਸ਼ਟ ਹੋ ਗਈ ਤੇ ਆਪਣੇ ਭਵਿੱਖ ਬਾਰੇ ਠੀਕ ਪਹੁੰਚ ਨਾਲ ਸੋਚਣ ਲੱਗੀ।

**ਐਡਵੋਕੇਟ ਰਾਜਪਾਲ ਸਿੰਘ**

---

## ਲਾਈਫ਼ ਮੈਂਬਰਸ਼ਿਪ

1171. ਸੁਰਿੰਦਰ ਕੁਮਾਰ ਅਗਰਵਾਲ, ਫ਼ਗਵਾੜਾ
1172. ਕੁਲਜੀਤ ਕੁਸ਼ਨ, ਨਵਾਂ ਸ਼ਹਿਰ
1173. ਡਾ. ਭੀਮ ਅਵਤਾਰ ਜਲੰਧਰ
1174. ਲਾਇਬਰੇਰੀ, ਗ੍ਰਾਮ ਪੰਚਾਇਤ ਹੁਸ਼ਿਆਰਪੁਰ
1175. ਅਵੀਸੰਤ ਭਾਰਦਵਾਜ, ਸੋਲਨ
1176. ਜਿੰਦਰਜੀਤ, ਚਮਕੌਰ ਸਾਹਿਬ
1177. ਰਾਜੀਵ ਗਾਂਧੀ ਗੌਰਮਿੰਟ ਕਾਲਿਜ, ਸਾਹਾ (ਅੰਬਾਲਾ)
1178. ਰਾਜੀਵ ਗਾਂਧੀ ਗੌਰਮਿੰਟ ਕਾਲਿਜ, ਸਾਹਾ (ਹਿੰਦੀ)
1179. ਡਾ.ਜਲੌਰ ਸਿੰਘ ਮੱਲ੍ਹੀ, ਮੋਗਾ
1180. ਰਾਜਿੰਦਰ ਕੁਮਾਰ, ਤਪਾ
1181. ਗੁਰਦਿੱਤ ਸਿੰਘ ਬਾਂਡੀ (ਬਠਿੰਡਾ)
1182. ਹਰਦੀਪ ਸਿੰਘ ਐਂਡ ਕੰਪਨੀ, ਬਠਿੰਡਾ
1183. ਵਿਜੈ ਸ਼ਰਮਾ, ਪ੍ਰਤਾਪ ਨਗਰ, ਬਠਿੰਡਾ
1184. ਜਸਵੀਰ ਸਿੰਘ, ਬਠਿੰਡਾ
1185. ਅਸ਼ਵਨੀ ਕੁਮਾਰ, ਬਠਿੰਡਾ

## ਸਹਾਇਤਾ

**ਮੈਗਜ਼ੀਨ ਫ਼ੰਡ :**

1. ਛੱਜੂ ਰਾਮ ਘਈ, ਐੱਸ.ਐੱਸ.ਏ. ਭਦੌੜ 500/-
(ਆਪਣੀ ਬੇਟੀ ਪਾਇਲ ਦੀ ਸ਼ਾਦੀ ਦੀ ਖ਼ੁਸ਼ੀ ਤੇ)

**ਸੁਸਾਇਟੀ ਫ਼ੰਡ :**

1. ਬਲਰਾਜ ਮੌੜ 500/-
(ਜਸਵੀਰ ਕੌਰ ਤੇ ਗੁਰਸੇਵਕ ਸਿੰਘ ਦੀ ਤਰਕਸ਼ੀਲ ਢੰਗ ਨਾਲ ਹੋਈ ਸ਼ਾਦੀ ਦੀ ਖ਼ੁਸ਼ੀ 'ਚ)
2. ਮਾ: ਮੁਕੇਸ਼ ਅਬੋਹਰ 500/-
(ਆਪਣੀ ਬੇਟੀ ਅਨੀਕਾ ਦੇ ਜਨਮ 'ਤੇ)
3. ਰਾਜਿੰਦਰ ਕੁਮਾਰ ਤਪਾ (ਆਪਣੀ ਸੇਵਾ ਮੁਕਤੀ ਤੇ) 200/-

ਇਕਾਈਆਂ ਲਈ ਸਹਾਇਤਾ :

**ਸੁਨਾਮ ਇਕਾਈ ਲਈ :**

1. ਬਲਜਿੰਦਰ ਕੌਰ ਸਮੈਦਿਕ (ਇੰਗਲੈਂਡ) 1500/-
2. ਜਰਨੈਲ ਸਿੰਘ ਮੈਦੇਵਾਲੀਆ 1500/-
3. ਰੇਗਲਾ ਪਿੰਡ ਤੋਂ ਗੁਪਤ ਸਹਾਇਤਾ 200/-

**ਰੋਪੜ ਇਕਾਈ ਲਈ :**

1. ਮਲਕੀਤ ਸਿੰਘ ਧਨੌਲਾ (ਇੰਗਲੈਂਡ) 7586/-
2. ਗੁਰਨਾਕ ਸਿੰਘ ਰਾਏਪੁਰੀ 2500/-
3. ਪੀ.ਪੀ. ਸਿੰਘ ਪ੍ਰੀਤ,ਥਰਮਲ ਪਲਾਂਟ ਰੋਪੜ 1000/-
4. ਕੁਲਵਿੰਦਰ ਮੋਟਰ ਗੈਰਜ, ਰੋਪੜ 500/-
5. ਜੇ.ਈ.ਪਰਮਿੰਦਰ ਕੁਮਾਰ ਰੋਪੜ 500/-
6. ਮਾ.ਮੀਹਾਂ ਸਿੰਘ, ਕੰਧੋਲਾ 500/-
7. ਇੰਦਰਪਾਲ ਸਿੰਘ ਸਤਿਆਲ, ਰੋਪੜ 500/-

**ਇਕਾਈ ਮੁਹਾਲੀ ਲਈ :**

1. ਮਾ.ਬਲਜਿੰਦਰ ਸਿੰਘ, ਫ਼ੇਜ਼ 5 500/-
(ਆਪਣੀ ਬੇਟੀ ਅਮਨਾ ਦੀ ਸ਼ਾਦੀ ਦੀ ਖ਼ੁਸ਼ੀ 'ਚ)
2. ਹਿੰਮਤ ਸਿੰਘ, ਫ਼ੇਜ਼ 3 ਬੀ-2 500/-
(ਆਪਣੀ ਸੇਵਾ ਮੁਕਤੀ ਤੇ)
3. ਰਾਮ ਕੁਮਾਰ ਭਬਾਤ (ਬਿਜਲੀ ਬੋਰਡ) 200/-

**ਫ਼ਗਵਾੜਾ ਇਕਾਈ ਲਈ :**

1. ਮਹਿੰਦਰ ਸਿੰਘ ਸੋਢੀ, ਫ਼ਗਵਾੜਾ 1000/-
(ਆਪਣੇ ਪਿਤਾ ਸਵਰਨ ਸਿੰਘ ਜੀ ਦੀ ਯਾਦ ਵਿੱਚ)
2. ਸਚਦੇਵ ਵਿਰਦੀ ਇੰਗਲੈਂਡ 500/-
(ਆਪਣੇ ਮਾਤਾ ਜੀ ਦੀ ਦੂਜੀ ਬਰਸੀ ਮੌਕੇ)

**ਅਸੀਂ ਧੰਨਵਾਦੀ ਹਾਂ**

ਤਰਕਸ਼ੀਲ ਮੈਗਜ਼ੀਨ ਦੇ ਚੰਦਿਆਂ ਲਈ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ,ਇੰਗਲੈਂਡ ਦੇ ਆਗੂ ਸਚਦੇਵ ਵਿਰਦੀ ਵੱਲੋਂ 61500 ਰੁਪਏ ਭੇਜਣ ਤੇ ਧੰਨਵਾਦ ਕਰਦੇ ਹਾਂ। ...ਅਦਾਰਾ

## ਕਾਲੀ ਦੀ 'ਕਸਰ'

ਗੁਰਬਿੰਦਰ ਸੋਨੂੰ (ਤੁੰਗਵਾਲੀ)

ਆਪਣੀ ਅਗਿਆਨਤਾ ਕਾਰਣ ਅੰਧ ਵਿਸ਼ਵਾਸਾਂ ਵਿੱਚ ਫ਼ਸੇ ਹੋਏ ਲੋਕ ਆਪਣੇ ਸਮੇਂ, ਧਨ ਤੇ ਸ਼ਕਤੀ ਦਾ ਨੁਕਸਾਨ ਕਰਨ ਦੇ ਨਾਲ-ਨਾਲ ਜ਼ਿੰਦਗੀ ਦਾ ਵੀ ਨੁਕਸਾਨ ਕਰਦੇ ਹਨ। ਜਿਸ ਕਰਕੇ ਛੋਟੀਆਂ-ਮੋਟੀਆਂ ਬਿਮਾਰੀਆਂ ਨੂੰ ਵੀ ਉਹ ਅੰਧ ਵਿਸ਼ਵਾਸ ਕਰਕੇ ਭੂਤ ਪ੍ਰੇਤਾਂ ਨਾਲ ਜੋੜ ਲੈਂਦੇ ਹਨ ਤੇ ਡੇਰਿਆਂ ਤੇ ਭਟਕਦੇ ਰਹਿੰਦੇ ਹਨ। ਮੇਰੇ ਸੰਪਰਕ ਵਿੱਚ ਇੱਕ ਅਜਿਹਾ ਪਰਿਵਾਰ ਆਇਆ ਜਿਹੜਾ ਵਹਿਮਾਂ-ਭਰਮਾਂ ਵਿੱਚ ਫ਼ਸਿਆ ਹੋਇਆ ਸੀ ਪਰ ਸਮੇਂ ਸਿਰ ਠੀਕ ਸੁਝਾਅ ਤੇ ਅਮਲ ਨਾਲ ਉਹ ਆਪਣੀ ਮੁਸ਼ਕਲ ਵਿੱਚੋਂ ਨਿਕਲ ਗਿਆ।

ਇੱਕ ਵਾਰ ਮੈਂ ਆਪਣੀ ਨਵੀਂ ਬਣੀ ਰਿਸ਼ਤੇਦਾਰੀ ਵਿੱਚ ਗਿਆ। ਉਹ ਪਰਿਵਾਰ ਅੰਧ ਵਿਸ਼ਵਾਸਾਂ ਵਿੱਚ ਗ੍ਰਸਿਆ ਹੋਇਆ ਸੀ। ਉਹ ਆਪਸ ਵਿੱਚ ਗੱਲਾਂ ਕਰ ਰਹੇ ਸਨ ਕਿ ਕੱਲ੍ਹ ਨੂੰ ਆਪਾਂ ਪਟਿਆਲੇ, ਕਾਲੀ ਮਾਤਾ ਦੇ ਮੰਦਰ ਵਿੱਚ ਸ਼ਰਾਬ ਦੀ ਬੋਤਲ ਤੇ ਮੁਰਗਾ ਚੜ੍ਹਾ ਕੇ ਆਉਣਾ ਹੈ। ਜਦ ਮੈਂ ਉਨ੍ਹਾਂ ਨੂੰ ਅਜਿਹਾ ਕਰਨ ਦਾ ਕਾਰਣ ਪੁੱਛਿਆ ਤਾਂ ਉਨ੍ਹਾਂ ਦੱਸਿਆ ਕਿ ਉਨ੍ਹਾਂ ਦੀ ਛੋਟੀ ਕੁੜੀ ਨੂੰ ਪੰਜਵੀਂ-ਛੇਵੀਂ ਵਿੱਚ ਪੜ੍ਹਦਿਆਂ ਹੀ ਮਾਤਾ ਦੀ 'ਕਸਰ' ਹੁੰਦੀ ਹੈ। ਜਦ ਉਹ ਆਉਂਦੀ ਹੈ ਤਾਂ ਇਸ ਦੀ ਜੀਭ ਨਿਕਲ ਕੇ ਘੰਡ ਨਾਲ ਲੱਗ ਜਾਂਦੀ ਹੈ ਤੇ ਹੱਥ-ਪੈਰ ਮੁੜ ਜਾਂਦੇ ਹਨ। ਅਸੀਂ ਤਾਂ ਅੱਜ ਤੱਕ ਇਸ ਦੀ ਖ਼ਬਰ ਕਿਸੇ ਆਂਢ-ਗੁਆਂਢ ਨੂੰ ਵੀ ਨਹੀਂ ਲੱਗਣ ਦਿੱਤੀ ਕਿਉਂਕਿ ਜੇਕਰ ਕਿਸੇ ਨੂੰ ਪਤਾ ਲੱਗ ਗਿਆ ਤਾਂ ਸਾਡੀ ਕੁੜੀ ਦਾ ਰਿਸ਼ਤਾ ਨਹੀਂ ਹੋਣਾ। ਮੇਰੇ ਪੁੱਛਣ ਤੇ ਉਨ੍ਹਾਂ ਦੱਸਿਆ ਕਿ ਕੁਝ ਸਾਲ ਪਹਿਲਾਂ ਸਾਡੇ ਘਰ ਕਿਸੇ ਨੇ 'ਟੂਣਾ' ਕਰਵਾ ਦਿੱਤਾ ਸੀ, ਜਿਸ ਦੇ ਅਸਰ ਨਾਲ ਸਾਡੇ ਘਰ ਖ਼ੂਨ ਦੇ ਛਿੱਟੇ ਤੇ ਮਾਸ ਦੇ ਟੁਕੜੇ ਆਉਣ ਲੱਗ ਪਏ। ਇੱਕ ਵਾਰ ਅਸੀਂ ਆਪਣੇ ਘਰ ਦੇ ਛਤੜੇ ਤੇ 'ਭੂਤ' ਦੇ ਖ਼ੂਨ ਦੇ ਪੰਜੇ ਲੱਗੇ ਹੋਏ ਵੇਖੇ। ਫਿਰ ਖ਼ੂਨ ਦੇ ਇਹ ਪੰਜੇ ਇਸ ਕੁੜੀ ਦੇ ਕੱਪੜਿਆਂ ਨੂੰ ਵੀ ਲੱਗ ਗਏ। ਇਸ ਤੋਂ ਕੁਝ ਦਿਨਾਂ ਬਾਅਦ ਹੀ ਕੁੜੀ ਨੂੰ 'ਕਸਰ' ਹੋਣ ਲੱਗ ਪਈ। ਹੁਣ ਉਹ ਕੁੜੀ ਨੌਵੀਂ ਵਿੱਚ ਪੜ੍ਹਦੀ ਸੀ। ਮੇਰੇ ਪੁੱਛਣ ਤੇ ਉਨ੍ਹਾਂ ਦੱਸਿਆ ਕਿ ਕੁੜੀ ਦੇ ਇਲਾਜ ਲਈ ਉਹ ਕਿਸੇ ਡਾਕਟਰ ਕੋਲ ਨਹੀਂ ਗਏ ਬਲਕਿ ਚੇਲਿਆਂ ਦੇ ਡੇਰਿਆਂ ਤੇ ਹੀ ਭਟਕਦੇ ਰਹੇ। ਮੈਂ ਸਾਰੀ ਸਥਿਤੀ ਨੂੰ ਜਾਣ ਕੇ ਉਨ੍ਹਾਂ ਨੂੰ ਮਾਨਸਿਕ ਰੋਗਾਂ ਦੇ ਮਾਹਿਰ ਡਾਕਟਰ ਦਾ ਪਤਾ ਦਿੱਤਾ ਤੇ ਕੁੜੀ ਦੇ ਇਲਾਜ ਲਈ ਉਸ ਕੋਲ ਜਾਣ ਦਾ ਸੁਝਾਅ ਦਿੱਤਾ। ਕੁੜੀ ਨੇ ਮੈਨੂੰ ਦੱਸਿਆ ਕਿ ਦੌਰਾ ਪੈਣ ਤੋਂ ਪਹਿਲਾਂ ਉਸ ਨੂੰ ਕਾਲੇ ਕੱਪੜਿਆਂ ਵਾਲੀ ਇੱਕ ਔਰਤ ਦਿਖਾਈ ਦਿੰਦੀ ਹੈ ਤੇ ਉਸ ਤੋਂ ਬਾਅਦ ਉਸ ਨੂੰ ਕੁਝ ਪਤਾ ਨਹੀਂ ਲਗਦਾ। ਮੇਰੇ ਸੁਝਾਅ ਨੂੰ ਮੰਨਦਿਆਂ ਪਰਿਵਾਰ ਨੇ ਉਸ ਲੜਕੀ ਨੂੰ ਮਨੋਰੋਗ ਮਾਹਿਰ ਨੂੰ ਵਿਖਾਇਆ ਜਿਸ ਨੇ ਉਸ ਦੀ ਦਵਾਈ ਸ਼ੁਰੂ ਕਰ ਦਿੱਤੀ। ਕੁਝ ਸਮਾਂ ਦਵਾਈ ਲੈਣ ਉਪਰੰਤ ਉਹ ਲੜਕੀ ਬਿਲਕੁਲ ਤੰਦਰੁਸਤ ਹੋ ਗਈ। ਲੜਕੀ ਦੇ ਨੌ-ਬਰ-ਨੌਂ ਹੋਣ ਤੋਂ ਬਾਅਦ ਜਦ ਇੱਕ ਵਾਰ ਫਿਰ ਮੈਂ ਉੱਥੇ ਗਿਆ ਤਾਂ ਸਾਰੇ ਪਰਿਵਾਰ ਨੂੰ ਬਿਠਾ ਕੇ ਸਮਝਾਇਆ ਕਿ ਜੇਕਰ ਤੁਸੀਂ ਅੰਧ ਵਿਸ਼ਵਾਸਾਂ ਵਿੱਚ ਫ਼ਸੇ ਰਹਿੰਦੇ ਤਾਂ ਕੁੜੀ ਦਾ ਨੁਕਸਾਨ ਤਾਂ ਹੋਣਾ ਹੀ ਸੀ ਬਲਕਿ ਤੁਸੀਂ ਵੀ ਪੱਟੇ ਜਾਣਾ ਸੀ। ਮੈਂ ਉਨ੍ਹਾਂ ਨੂੰ ਅਜਿਹੇ ਅੰਧ ਵਿਸ਼ਵਾਸਾਂ ਤੋਂ ਨਿਕਲਣ ਲਈ ਪ੍ਰੇਰਿਆ ਤੇ ਅੱਗੇ ਤੋਂ ਜ਼ਿੰਦਗੀ 'ਚ ਵਾਪਰਨ ਵਾਲੀਆਂ ਅਜਿਹੀਆਂ ਘਟਨਾਵਾਂ ਪ੍ਰਤੀ ਸਹੀ ਨਜ਼ਰੀਆ ਅਪਨਾਉਣ ਦਾ ਸੁਝਾਅ ਦਿੱਤਾ ਜਿਸ ਨੂੰ ਉਨ੍ਹਾਂ ਨੇ ਖ਼ੁਸ਼ੀ-ਖ਼ੁਸ਼ੀ ਸਵੀਕਾਰ ਕਰ ਲਿਆ। ਮੇਰੇ ਯਤਨ ਸਦਕਾ ਉਹ ਲੜਕੀ ਠੀਕ ਹੋਈ ਤੇ ਹੁਣ ਵਿਆਹ ਉਪਰੰਤ ਆਪਣੇ ਘਰ ਰਾਜੀ ਖ਼ੁਸ਼ੀ ਵਸ ਰਹੀ ਹੈ।

### ਟੂਣੇ ਦਾ ਕੁੱਕੜ

ਸਾਡੀ ਰਜਮੈਂਟ ਪਠਾਨਕੋਟ ਵਿਖੇ ਤਾਇਨਾਤ ਸੀ। ਅਗਲਾ ਦਿਨ ਐਤਵਾਰ ਹੋਣ ਕਰਕੇ ਮੈਂ ਸ਼ਨਿੱਚਰਵਾਰ ਦੋ ਦਿਨ ਲਈ ਨਾਈਟ ਪਾਸ ਘਰ ਲੈ ਆਇਆ। ਚੰਡੀਗੜ੍ਹ ਤੋਂ ਬਠਿੰਡਾ ਆ ਰਹੀ ਬੱਸ ਮੈਂ ਸੁਨਾਮ ਤੋਂ ਫੜ੍ਹੀ ਤੇ ਪਿੰਡ ਪਹੁੰਚਦਿਆਂ ਮੈਨੂੰ ਰਾਤ ਦੇ 9 ਵੱਜ ਗਏ। ਘਰਦਿਆਂ ਨਾਲ ਦੁਆ ਸਲਾਮ ਕਰਨ ਪਿੱਛੋਂ ਮੈਂ ਜੰਗਲ ਪਾਣੀ ਲਈ ਬਾਹਰ ਨਿਆਈਆਂ ਵੱਲ ਨਿਕਲ ਗਿਆ। ਰਸਤੇ ਵਿੱਚ 'ਮਾਤਾ ਰਾਣੀ' ਦੀ ਮਟੀ ਨੁਮਾ ਜਗ੍ਹਾ ਸੀ। ਕੋਲ ਦੀ ਲੰਘਣ ਲੱਗਿਆ ਤਾਂ ਰਾਤ ਦੇ ਘੁੱਪ ਹਨੇਰੇ ਵਿੱਚ ਮੈਨੂੰ ਕੁੜ-ਕੁੜ ਦੀ ਆਵਾਜ਼ ਸੁਣੀ। ਮੈਂ ਨੇੜੇ ਹੋ ਕੇ ਤੱਕਿਆ ਤਾਂ ਕਾਲੇ ਰੰਗ ਦਾ ਇੱਕ ਕੁੱਕੜ ਲੱਤਾਂ ਨੂੜ ਕੇ ਰੱਖਿਆ ਪਿਆ ਸੀ। ਜਿਸ ਦੇ ਕੋਲ ਹੀ ਸ਼ਰਾਬ ਦੀ ਇੱਕ ਬੋਤਲ, ਸਾਬਣ ਤੇਲ ਤੇ ਸੰਧੂਰ ਵਗੈਰਾ ਪਏ ਸਨ। ਮੈਂ ਬਾਕੀ ਦੇ ਸਮਾਨ ਨੂੰ ਤਾਂ ਠੇਡਾ ਮਾਰ ਕੇ ਖਿਲਾਰ ਦਿੱਤਾ ਪਰ ਕੁੱਕੜ ਤੇ ਬੋਤਲ ਕੁੱਛੜ ਮਾਰ ਕੇ ਘਰ ਲੈ ਆਇਆ। ਮੇਰਾ ਬਾਪੂ ਵੀ ਅਗਾਂਹਵਧੂ ਵਿਚਾਰਾਂ ਦਾ ਧਾਰਨੀ ਸੀ। ਦੇਖ਼ ਕੇ ਬੜਾ ਖ਼ੁਸ਼ ਹੋਇਆ ਪਰ ਬੇਬੇ ਦਾ ਟੂਣੇ ਟਾਮਣਾਂ ਵਿੱਚ ਦ੍ਰਿੜ ਵਿਸ਼ਵਾਸ ਸੀ। ਅਸਾਂ ਕੁੱਕੜ ਬਣਾ ਲਿਆ ਤੇ ਬੋਤਲ ਵਿੱਚੋਂ ਦਾਰੂ ਦੇ ਦੋ-ਦੋ ਹਾੜੇ ਲਾਏ। ਮੇਰੀ ਬੇਬੇ ਸਹਿਮੀ ਹੋਈ ਵਾਖ਼ਰੂ-ਵਾਖ਼ਰੂ ਕਰਕੇ ਸਾਨੂੰ ਡਰਾਈ ਜਾਵੇ, "ਅਖ਼ੇ ਤੁਸੀਂ, ਟੂਣਾ ਚੁੱਕਿਐ, ਅੰਨ੍ਹੇ ਹੋ ਜਾਓਗੇ ਤੇ ਜਾਂ ਫਿਰ ਸੱਟ ਫ਼ੇਟ ਤਾਂ ਆਹਲੀ ਨਹੀਂ।" ਅਸੀਂ ਖ਼ਾ ਪੀ ਕੇ ਘਰਾੜੇ ਮਾਰਦਿਆਂ ਰਾਤ ਬਿਤਾਈ ਪਰ ਬੇਬੇ ਸਾਰੀ ਰਾਤ ਨਹੀਂ ਸੁੱਤੀ। ਕਦੀ ਮੰਜੇ ਤੇ ਪਏ ਨੂੰ ਮੈਨੂੰ ਵੇਖ ਜਾਏ ਤੇ ਕਦੇ ਬਾਪੂ ਨੂੰ। ਦਿਨ ਚੜ੍ਹਿਆ ਤਾਂ ਬੇਬੇ ਸਾਨੂੰ ਨਿਹਾਰ-ਨਿਹਾਰ ਕੇ ਵੇਖ ਰਹੀ ਸੀ ਕਿਉਂਕਿ ਨਾ ਤਾਂ ਅਸੀਂ ਅੰਨ੍ਹੇ ਹੋਏ ਸਾਂ ਤੇ ਨਾ ਹੀ ਕੋਈ ਸੱਟ ਫ਼ੇਟ ਵੱਜੀ ਸੀ।

**ਸੇਵਕ ਸਿੰਘ ਸ਼ਮੀਰੀਆ**





## ਮੈਂ ਤਰਕਸ਼ੀਲ ਕਿਵੇਂ ਬਣੀ

ਰਾਜਬੀਰ ਛੱਜਲਵੱਡੀ

ਸਾਡੇ ਸਮਾਜ ਦੇ ਬਹੁ ਗਿਣਤੀ ਲੋਕਾਂ ਵਾਂਗ ਮੈਂ ਤੇ ਮੇਰਾ ਪਰਿਵਾਰ ਵੀ ਕੱਟੜ ਧਾਰਮਿਕ ਵਿਚਾਰਾਂ ਦੇ ਧਾਰਨੀ ਸਾਂ। ਅਸੀਂ ਸਾਰੇ ਪਰਿਵਾਰ ਦੇ ਮੈਂਬਰ ਮਾਤਾ ਸ਼ੇਰਾਂ ਵਾਲੀ ਦੇ ਬਹੁਤ ਉਪਾਸਕ ਸਾਂ। ਅਸੀਂ ਹਰ ਮੰਗਲਵਾਰ ਆਟੇ ਦਾ ਦੀਵਾ ਬਣਾ ਕੇ, ਸੁੱਚੀ ਰੂੰ ਦੀ ਬੱਟੀ ਵੱਟ ਕੇ ਦੀਵੀ ਵਿੱਚ ਦੇਸੀ ਘਿਓ ਪਾ ਕੇ ਮਾਂ ਸ਼ੇਰਾਂ ਵਾਲੀ ਦੀ ਜੋਤ ਜਗਾਉਂਦੇ ਸਾਂ। ਮੇਰੀ ਮਾਂ ਨੇ ਘਰ ਦਾ ਦੇਸੀ ਘਿਓ ਆਪ ਤਿਆਰ ਕੀਤਾ ਹੁੰਦਾ ਤੇ ਜੋਤ ਵਾਲਾ ਡੱਬਾ ਬਿਲਕੁਲ ਅਲੱਗ ਰੱਖਿਆ ਜਾਂਦਾ ਤਾਂ ਕਿ ਇਸ ਘਿਓ ਨੂੰ ਕਿਸੇ ਦੇ ਜੂਠੇ-ਮਿੱਠੇ ਹੱਥ ਨਾ ਲੱਗ ਜਾਣ। ਸਵੇਰੇ ਸਾਢੇ ਕੁ ਸੱਤ ਵਜੇ ਨਹਾ ਧੋ ਕੇ ਮਾਤਾ ਦੀ ਫ਼ੋਟੋ ਅੱਗੇ ਅਗਰਬੱਤੀ, ਧੂਫ਼ ਅਤੇ ਜੋਤ ਜਗਾ ਦਿੱਤੀ ਜਾਂਦੀ। ਜ਼ਿਆਦਾਤਰ ਮੰਗਲਵਾਰ ਵਾਲੇ ਦਿਨ ਕੜਾਹ ਪ੍ਰਸ਼ਾਦ ਬਣਾ ਕੇ ਮਾਤਾ ਨੂੰ ਭੋਗ ਲਵਾਇਆ ਜਾਂਦਾ। ਕਈ ਵਾਰ ਇਹ ਪ੍ਰਸ਼ਾਦ ਲੱਡੂਆਂ ਜਾਂ ਬਰਫ਼ੀ ਦਾ ਵੀ ਚੜ੍ਹਾ ਦਿੱਤਾ ਜਾਂਦਾ। ਅਸਾਂ ਸਾਰੇ ਭੈਣ ਭਰਾਵਾਂ ਨੇ ਜੋਤ ਨੂੰ ਮੱਥਾ ਟੇਕਣਾ ਤੇ ਲਾਟ ਉੱਪਰੋਂ ਦੀ ਹੱਥ ਫ਼ੇਰ-ਫ਼ੇਰ ਦੋਵੇਂ ਹੱਥ ਮੂੰਹ ਤੇ ਮਲਣੇ। ਜੋਤ ਦੀ ਲਾਟ ਉੱਪਰ ਨੂੰ ਲਫ਼ਟ-ਲਫ਼ਟ ਉੱਠਣੀ ਤੇ ਇੰਜ ਲੱਗਣਾ ਜੀਕਣ ਜੋਤ ਮਲਾਲ ਕਰ ਰਹੀ ਹੋਵੇ। ਇਹ ਸਭ ਕੁਝ ਵੇਖਦਿਆਂ ਕਰਦਿਆਂ ਮੈਨੂੰ ਇੱਕ ਖ਼ਾਸ 'ਰੂਹਾਨੀਅਤ' ਨਿੱਘ ਮਹਿਸੂਸ ਹੁੰਦਾ। ਮੇਰੀ ਆਭਾ ਦਸਵੇਂ ਤਾਂ ਨਹੀਂ ਤੀਜੇ ਚੌਥੇ ਦੁਆਰ ਜਰੂਰ ਪਹੁੰਚ ਜਾਂਦੀ। ਮੈਂ ਸੋਚਦੀ ਇਹ ਅਹਿਸਾਸ ਜ਼ਰੂਰ ਹੀ ਦੂਸਰਿਆਂ ਨੂੰ ਵੀ ਮਹਿਸੂਸ ਹੁੰਦਾ ਹੋਵੇਗਾ। ਅਸੀਂ ਜੋਤ ਅਤੇ ਫ਼ੋਟੋ ਨੂੰ ਮੱਥਾ ਟੇਕਦੇ, ਕਾਰੋਬਾਰ ਅਤੇ ਆਪਣੇ ਘਰ ਦੀ ਤਰੱਕੀ, ਸੁਖ਼ ਸ਼ਾਂਤੀ ਮੰਗਦੇ। ਉਦੋਂ ਸ਼ਾਇਦ ਮੈਂ ਨੌਵੀਂ ਕਲਾਸ ਵਿੱਚ ਪੜ੍ਹਦੀ ਸਾਂ ਜਦ ਮੇਰੀ ਵੱਡੀ ਭੈਣ ਭੋਲੀ ਦੇ ਘਰ ਬੇਟਾ ਹੋਇਆ। ਉਸ ਦਾ ਨਾਂ ਸੂਰਜ ਸੀ। ਜਦ ਉਹ ਛੇ ਕੁ ਮਹੀਨਿਆਂ ਦਾ ਸੀ ਤਾਂ ਉਸ ਨੂੰ ਨਮੂਨੀਆਂ ਹੋ ਗਿਆ। ਨਾਲ ਹੀ ਪੇਟ ਵਿੱਚ ਇਨਫ਼ੈਕਸ਼ਨ ਵੀ। ਕਈ ਡਾਕਟਰਾਂ ਤੋਂ ਦਵਾਈ ਲਈ ਪਰ ਅਰਾਮ ਨਹੀਂ ਆਇਆ। ਭੋਲੀ ਸੂਰਜ ਨੂੰ ਨਾਲ ਲੈ ਕੇ ਸਾਡੇ ਪਾਸ ਆ ਗਈ। ਜਦ ਅਸੀਂ ਹਸਪਤਾਲੋਂ ਦਵਾਈ ਲੈ ਕੇ ਘਰ ਆਏ ਤਾਂ ਮੇਰੀ ਭੈਣ ਸਾਰੀ ਰਾਤ ਮਾਤਾ ਦੀ ਫ਼ੋਟੋ ਮੂਹਰੇ ਜੋਤ ਜਗਾ ਕੇ ਅਰਦਾਸਾਂ ਕਰਦੀ ਰਹੀ। ਅਗਲੀ ਸਵੇਰ ਜਦ ਅਸੀਂ ਬੱਚੇ ਨੂੰ ਲੈ ਕੇ ਹਸਪਤਾਲ ਜਾ ਰਹੇ ਸਾਂ ਤਾਂ ਉਹ ਰਸਤੇ ਵਿੱਚ ਹੀ ਦਮ ਤੋੜ ਗਿਆ। ਉਸ ਵਕਤ ਮੇਰਾ ਮੱਥਾ ਠਣਕਿਆ। ਵਿਚਾਰਾਂ ਨੂੰ ਝਟਕਾ ਲੱਗਾ ਤੇ ਮਨ ਨੂੰ ਠੇਸ ਪਹੁੰਚੀ ਕਿ ਮਾਤਾ ਨੇ ਕਿਉਂ ਨਾ ਮੰਨੀ ਮੇਰੀ ਭੈਣ ਦੀ ਅਰਜੋਈ? ਅਸੀਂ ਕਿੰਨੇ ਹੀ ਸਾਲਾਂ ਤੋਂ ਸੱਚੇ ਮਨ ਨਾਲ ਮਾਤਾ ਦੀ ਜੋਤ ਜਗਾਉਂਦੇ ਆ ਰਹੇ ਸਾਂ ਪਰ ਮੇਰੇ ਧਾਰਮਿਕ ਵਿਚਾਰਾਂ ਅੱਗੇ ਇਹ ਤਰਕ ਅਜੇ ਨਿਗੂਣਾ ਸੀ। ਬੱਸ ਏਨਾ ਕੁ ਹੀ ਜਿਵੇਂ ਕਿਸੇ ਸੁੱਤੇ ਪਏ ਹਾਥੀ ਨੂੰ ਜਗਾਉਣ ਲਈ ਕੋਈ ਬੱਚਾ ਉਸ ਦੇ ਚੂੰਢੀ ਵੱਢੇ। ਅੰਨ੍ਹੇ ਵਿਸ਼ਵਾਸ ਦੇ ਗੂੜ੍ਹ ਹਨੇਰੇ ਵਿੱਚ ਮੈਂ ਤਰਕ ਦੇ ਟਟਹਿਣੇ ਜਿੰਨੇ ਚਾਨਣ 'ਚ ਰਾਹ ਨਾ ਪਛਾਣ ਸਕੀ। ਦਸਵੀਂ ਪਾਸ ਕਰਨ ਉਪਰੰਤ ਨਵੰਬਰ 1992 ਵਿੱਚ ਜਦ ਮੇਰਾ ਵਿਆਹ ਨਿਰਮਲ ਛੱਜਲਵੱਡੀ ਨਾਲ ਹੋਇਆ ਤਾਂ ਸਹੁਰੇ ਘਰ ਦੇ ਮਾਹੌਲ ਵਿੱਚ ਮੈਨੂੰ ਆਪਣੇ ਘਰ ਦੇ ਮਾਹੌਲ ਨਾਲ ਜ਼ਮੀਨ ਅਸਮਾਨ ਦਾ ਫ਼ਰਕ ਵੇਖਣ ਨੂੰ ਮਿਲਿਆ। ਨਾ ਉੱਥੇ ਕੋਈ ਜੋਤ ਜਗਦੀ ਸੀ ਤੇ ਨਾ ਹੀ ਕਿਸੇ ਮੰਗਲ ਸ਼ਨਿਚਰ ਦਾ ਵਿਚਾਰ ਕੀਤਾ ਜਾਂਦਾ ਸੀ। ਹਰ ਤਰ੍ਹਾਂ ਦੇ ਭਰਮ ਭੁਲੇਖਿਆਂ ਤੇ ਧਾਰਮਿਕ ਅਕੀਦਿਆਂ ਤੋਂ ਮੁਕਤ ਤੇ ਖੁੱਲ੍ਹੀ ਡੁੱਲ੍ਹੀ ਜ਼ਿੰਦਗੀ ਜਿਉਣ ਵਾਲਾ ਪਰਿਵਾਰ ਸੀ। ਪਹਿਲਾਂ ਪਹਿਲ ਤਾਂ ਮੈਨੂੰ ਇਹ ਮਾਹੌਲ ਵੱਖਰਾ ਤੇ ਘੁਟਨ ਭਰਿਆ ਲੱਗਾ ਪਰ ਛੇਤੀ ਹੀ ਮੈਨੂੰ ਸਭ ਕੁਝ ਸਮਝ ਆਉਣ ਲੱਗਾ। ਇੱਕ ਵਾਰ ਜਦ ਮੈਂ ਤੇ ਨਿਰਮਲ ਮੇਰੇ ਪੇਕੇ ਘਰ ਗਏ ਤਾਂ ਉਸ ਦਿਨ ਮੰਗਲਵਾਰ ਸੀ। ਘਰ ਵਿੱਚ ਜੋਤ ਜਗਾਈ ਗਈ ਤੇ ਬਰਫ਼ੀ ਤੇ ਲੱਡੂ ਦਾ ਪ੍ਰਸ਼ਾਦ ਮਾਤਾ ਦੀ ਤਸਵੀਰ ਮੂਹਰੇ ਰੱਖਿਆ ਗਿਆ। ਨਿਰਮਲ ਨੇ ਤਸਵੀਰ ਨੂੰ ਮੱਥਾ ਟੇਕਣ ਦੀ ਬਜਾਏ ਉਸ ਮੂਹਰੇ ਪਏ ਲੱਡੂ ਚੁੱਕੇ ਤੇ ਕਹਿਣ ਲੱਗਾ, "ਮਾਤਾ ਜੀ ਖ਼ਾਓਗੇ?" ਤੇ ਫ਼ਿਰ ਉਹ ਲੱਡੂ ਆਪਣੇ ਮੂੰਹ ਵਿੱਚ ਪਾ ਲਿਆ। ਇਸ ਤਰ੍ਹਾਂ ਹੀ ਦੋ ਤਿੰਨ ਵਾਰ ਕਰਨ ਉਪਰੰਤ ਬਰਫ਼ੀ ਦਾ ਪੀਸ ਵੀ ਹਸਦੇ-ਹਸਦੇ ਖਾ ਲਿਆ। ਮੇਰੇ ਘਰ ਦੇ ਹਸਦੇ ਵੀ ਰਹੇ ਤੇ ਅੰਦਰੋ-ਅੰਦਰੀ ਗੁੱਸੇ ਵੀ ਹੁੰਦੇ ਰਹੇ। ਫ਼ਿਰ ਨਿਰਮਲ ਕਹਿਣ ਲੱਗਾ ਕਿ ਜਿਸ ਤਸਵੀਰ ਮੂਹਰੇ ਤੁਸੀਂ ਬਰਫ਼ੀ ਤੇ ਲੱਡੂ ਚੜ੍ਹਾਉਂਦੇ ਹੋ ਉਸ ਨੇ ਤਾਂ ਕਦੇ ਨਹੀਂ ਖਾਧੇ ਬਲਕਿ ਕੀੜੇ ਮਕੌੜੇ ਤੇ ਮੱਖੀਆਂ ਹੀ ਖਾਂਦੀਆਂ ਹਨ। ਜੇਕਰ ਇਹ ਮਨੁੱਖੀ ਮੂੰਹ ਵਿੱਚ ਪੈ ਗਏ ਤਾਂ ਕੀ ਹਰਜ ਹੈ। ਇਸ ਤਰ੍ਹਾਂ ਤਰਕ ਤੇ ਦਲੀਲਾਂ ਦੀ ਦਵਾਈ ਨਾਲ ਮੇਰੀਆਂ ਅੱਖਾਂ ਤੋਂ ਹੌਲੀ-ਹੌਲੀ ਭਰਮਾਂ ਦਾ ਜਾਲ ਉੱਤਰਨ ਲੱਗਾ। ਮੈਨੂੰ ਪਰਖ-ਪੜਚੋਲ ਰੂਪੀ ਟਾਰਚ ਨਾਲ ਮਿੱਥਿਆਵਾਦ ਦੀਆਂ ਹਨੇਰੀਆਂ ਨੁੱਕਰਾਂ ਵਿੱਚ ਪਲ ਰਿਹਾ ਝੂਠ ਸਪਸ਼ਟ ਨਜ਼ਰ ਆਉਣ ਲੱਗ ਪਿਆ ਸੀ। ਅਗਿਆਨਤਾ 'ਚ ਫ਼ਸੇ ਲੋਕਾਂ ਵੱਲੋਂ ਚੌਰਾਹਿਆਂ 'ਚ ਕੀਤੇ ਜਾਂਦੇ ਟੂਣਿਆਂ ਵਾਲੇ ਨਾਰੀਅਲ ਵਗ਼ੈਰਾ ਜਦ ਮੇਰਾ ਜੀਵਨ ਸਾਥੀ ਨਿਰਮਲ ਕੈਮੀਕਲਜ਼ ਵਗ਼ੈਰਾ ਦੀ ਪੜਤਾਲ ਉਪਰੰਤ ਬੇਝਿਜਕ ਹੋ ਕੇ ਆਪ ਖਾਂਦਾ ਤੇ ਮੈਨੂੰ ਖਵਾਉਂਦਾ ਤਾਂ ਮੇਰੇ ਮਨ ਨੂੰ ਤਸੱਲੀ ਮਹਿਸੂਸ ਹੁੰਦੀ। ਇਸ ਤਰ੍ਹਾਂ ਦੇ ਮਾਹੌਲ ਵਿੱਚ ਤਰਕਸ਼ੀਲ ਵਿਚਾਰਾਂ ਵਾਲੇ ਪਰਿਵਾਰ ਵਿੱਚ ਰਹਿੰਦਿਆਂ ਤੇ ਤਰਕਸ਼ੀਲ ਸਾਹਿਤ ਪੜ੍ਹਦਿਆਂ ਮੈਂ ਅੰਧ ਵਿਸ਼ਵਾਸਾਂ ਦੇ ਚੱਕਰਵਿਊ ਵਿੱਚੋਂ ਬਾਹਰ ਆਈ। ਮੈਂ ਸੋਚਦੀ ਹਾਂ ਕਿ ਲੋਕਾਈ ਨੂੰ ਇਸ ਦ੍ਰਿਸ਼ਟੀਕੋਣ ਨਾਲ ਜੋੜ ਕੇ ਹੀ ਸਮਾਜ ਦਾ ਭਲਾ ਕੀਤਾ ਜਾ ਸਕਦਾ ਹੈ। ਹੁਣ ਮੈਂ ਆਪਣੇ ਵੱਲੋਂ ਇਸ ਕਾਜ ਵਿੱਚ ਬਣਦਾ ਸਰਦਾ ਯੋਗਦਾਨ ਪਾਉਂਦੀ ਹਾਂ।

# ਵਿਗਿਆਨ ਦੀਆਂ ਸ਼ਾਖ਼ਾਵਾਂ

ਕੁਲਜੀਤ ਡੰਗਰ ਖੇੜਾ

ਵਿਗਿਆਨ ਦਾ ਖ਼ੇਤਰ ਬੜਾ ਹੀ ਵਿਸ਼ਾਲ ਹੈ, ਜ਼ਿੰਦਗੀ ਦੇ ਹਰ ਪੱਖ ਨਾਲ ਵਿਗਿਆਨ ਜੁੜਿਆ ਹੋਇਆ ਹੈ। ਵਿਗਿਆਨ ਸਾਨੂੰ ਹਰ ਚੀਜ਼ ਅਤੇ ਜ਼ਿੰਦਗੀ ਦੇ ਹਰ ਪਹਿਲੂ ਦਾ ਸਿਲਸਿਲੇਵਾਰ ਗਿਆਨ ਹਾਸਲ ਕਰਨ ਦੀ ਸਮਰੱਥਾ ਪ੍ਰਦਾਨ ਕਰਦਾ ਹੈ। ਵਿਗਿਆਨ ਦਾ ਖ਼ੇਤਰ ਵਿਸ਼ਾਲ ਹੋਣ ਕਰਕੇ ਇਸਦੇ ਅਧਿਐਨ ਵਿੱਚ ਕੋਈ ਗੁੰਝਲ ਪੈਦਾ ਨਾ ਹੋਵੇ ਇਸ ਲਈ ਵਿਗਿਆਨੀਆਂ ਨੇ ਇਸ ਨੂੰ ਵੱਖ-ਵੱਖ ਸ਼ਾਖਾਵਾਂ ਵਿੱਚ ਵੰਡਿਆ ਹੋਇਆ ਹੈ, ਜਿਨ੍ਹਾਂ ਵਿੱਚੋਂ ਅਸੀਂ ਕੁਝ ਕੁ ਬਾਰੇ ਜਾਣਕਾਰੀ ਪ੍ਰਾਪਤ ਕਰਦੇ ਹਾਂ ਕਿ ਵਿਗਿਆਨ ਦੀ ਕਿਹੜੀ ਸ਼ਾਖਾ ਕਿਸ ਰੂਪ ਵਿਸ਼ੇ ਨਾਲ ਸਬੰਧਤ ਹੈ :

**ਐਂਥਰੋਪੋਲੋਜੀ** : ਮਾਨਵ ਦੇ ਵਿਕਾਸ ਅਤੇ ਸਮਾਜਿਕ ਸਬੰਧਾਂ ਦਾ ਵਿਗਿਆਨ।

**ਐਨੋਟੋਮੀ** : ਜੀਵਾਂ ਦੇ ਸਰੀਰ ਦੀ ਅੰਦਰਲੀ ਰਚਨਾ ਸਬੰਧੀ ਵਿਗਿਆਨ।

**ਫਰੈਨੋਲੋਜੀ** : ਖੋਪੜੀ ਅਤੇ ਦਿਮਾਗ ਦਾ ਵਿਗਿਆਨ।

**ਜੁਔਲੋਜੀ** : ਜੀਵ-ਜੰਤੂਆਂ ਦਾ ਵਿਗਿਆਨ।

**ਸਾਇਟੋਜੇਨਿਕਸ** : ਸੈੱਲਾਂ ਅਤੇ ਅਨੁਵੰਸ਼ਕੀ ਦਾ ਅਧਿਐਨ ਕਰਨ ਵਾਲਾ ਵਿਗਿਆਨ।

**ਐਂਟੋਮੋਲੋਜੀ** : ਕੀਟਾਣੂਆਂ ਦਾ ਅਧਿਐਨ ਕਰਨ ਵਾਲਾ ਵਿਗਿਆਨ।

**ਓਡੋਂਟੋਗ੍ਰਾਫੀ** : ਦੰਦਾਂ ਦਾ ਅਧਿਐਨ ਕਰਨ ਵਾਲਾ ਵਿਗਿਆਨ।

**ਐਕਸਬਾਇਓਲੋਜੀ** : ਧਰਤੀ ਤੋਂ ਪਰ੍ਹੇ ਹੋਰ ਗ੍ਰਹਿਆਂ ਉੱਤੇ ਜਨ-ਜੀਵਨ ਦੀ ਹੋਂਦ ਦੀਆਂ ਸੰਭਾਵਨਾਵਾਂ ਨਾਲ ਸਬੰਧਤ ਵਿਗਿਆਨ।

**ਬੌਟਨੀ** : ਪੇੜ ਪੌਦਿਆਂ ਜਾਂ ਬਨਸਪਤੀ ਦਾ ਅਧਿਐਨ ਕਰਨ ਵਾਲਾ ਵਿਗਿਆਨ।

**ਕੈਮਿਸਟਰੀ** : ਪ੍ਰਾਕਿਰਤੀ ਵਿੱਚ ਬਹੁਤ ਸਾਰੇ ਤੱਤਾਂ ਦੀ ਬਨਾਵਟ ਤੇ ਗੁਣਾਂ ਦਾ ਅਧਿਐਨ ਕਰਨ ਵਾਲਾ ਵਿਗਿਆਨ।

**ਫ਼ਿਲੌਲਜੀ** : ਭਾਸ਼ਾ ਅਧਿਐਨ ਸਬੰਧੀ ਵਿਗਿਆਨ।

**ਫ਼ੋਨੈਟਿਕਸ** : ਭਾਸ਼ਾ ਧੁਨੀਆਂ ਸਬੰਧੀ ਵਿਗਿਆਨ।

**ਪੋਮੌਲੋਜੀ** : ਫ਼ਲਾਂ ਦਾ ਅਧਿਐਨ ਕਰਨ ਵਾਲਾ ਵਿਗਿਆਨ।

**ਸਿਸਮੌਲੋਜੀ** : ਭੂਚਾਲਾਂ ਦਾ ਅਧਿਐਨ ਕਰਨ ਵਾਲਾਂ ਵਿਗਿਆਨ।

**ਫ਼ਿਜ਼ਿਕਸ** : ਭੌਤਿਕ ਵਿਗਿਆਨ।

**ਹਾਰਟੀਕਲਚਰ** : ਬਾਗ਼ਬਾਨੀ ਸਬੰਧੀ ਵਿਗਿਆਨ।

**ਨਿਊਰੌਲੋਜੀ** : ਨਾੜੀਆਂ ਦਾ ਅਧਿਐਨ ਕਰਨ ਵਾਲਾ ਵਿਗਿਆਨ।

**ਓਰਨੀਥੌਲੋਜੀ** : ਪੰਛੀਆਂ ਦਾ ਅਧਿਐਨ ਕਰਨ ਵਾਲਾ ਵਿਗਿਆਨ।

ਵਿਗਿਆਨੀਆਂ ਨੇ ਆਪਣੀਆਂ ਖ਼ੋਜਾਂ ਨਾਲ ਸਾਡੀ ਸੁਖ਼ ਸਹੂਲਤ ਲਈ ਅਨੇਕਾਂ ਤਰ੍ਹਾਂ ਦੇ ਯੰਤਰ ਤਿਆਰ ਕੀਤੇ ਹਨ ਜਿਨ੍ਹਾਂ ਦਾ ਵੇਰਵਾ ਤੇ ਕੰਮ ਇਸ ਪ੍ਰਕਾਰ ਹੈ :

**ਅਲਟੀਮੀਟਰ** : ਇਹ ਉਪਕਰਨ ਹਵਾਈ ਜਹਾਜ਼ਾਂ ਦੀ ਉਚਾਈ ਮਾਪਣ ਲਈ ਵਰਤਤਿਆ ਜਾਂਦਾ ਹੈ।

**ਆਡੀਓਮੀਟਰ** : ਇਸ ਯੰਤਰ ਦਾ ਉਪਯੋਗ ਆਵਾਜ਼ ਮਾਪਣ ਲਈ ਕੀਤਾ ਜਾਂਦਾ ਹੈ।

**ਆਡੀਓਫ਼ੋਨ** : ਆਵਾਜ਼ ਨੂੰ ਚੰਗੇ ਤਰੀਕੇ ਨਾਲ ਸੁਣਨ ਲਈ ਕੰਨਾਂ ਵਿੱਚ ਲਾਏ ਜਾਣ ਵਾਲੇ ਯੰਤਰ ਨੂੰ ਆਡੀਓਫ਼ੋਨ ਕਹਿੰਦੇ ਹਨ।

**ਬੈਰੋਮੀਟਰ** : ਇਸ ਉਪਕਰਨ ਨਾਲ ਵਾਯੂ ਮੰਡਲ ਦੇ ਦਬਾਓ ਵਿੱਚ ਹੋਣ ਵਾਲੀਆਂ ਤਬਦੀਲੀਆਂ ਦਾ ਪਤਾ ਲਗਾਇਆ ਜਾਂਦਾ ਹੈ।

**ਸਪੀਡੋ ਮੀਟਰ** : ਕਿਸੇ ਮੋਟਰ ਜਾਂ ਹੋਰ ਗੱਡੀ ਦੀ ਚਾਲ ਦਾ ਪਤਾ ਲਗਾਉਣ ਲਈ ਇਸ ਯੰਤਰ ਦੀ ਵਰਤੋਂ ਕੀਤੀ ਜਾਂਦੀ ਹੈ।

**ਟੈਲੀਪ੍ਰਿੰਟਰ** : ਇਹ ਯੰਤਰ ਟੈਲੀਫ਼ੋਨ ਦੀਆਂ ਤਾਰਾਂ ਰਾਹੀਂ ਸੰਦੇਸ਼ਾਂ ਨੂੰ ਆਪਣੇ ਆਪ ਟਾਈਪ ਕਰਦਾ ਹੈ।

**ਟੈਲੀਸਕੋਪ** : ਬਹੁਤ ਦੂਰ ਦੀਆਂ ਵਸਤੂਆਂ ਨੂੰ ਦੇਖਣ ਲਈ ਵਰਤਿਆ ਜਾਣ ਵਾਲਾ ਉਪਕਰਨ।

**ਪਾਈਰੋਮੀਟਰ** : ਇਸ ਯੰਤਰ ਨਾਲ ਦੂਰ ਦੇ ਪਦਾਰਥਾਂ ਦਾ ਤਾਪਮਾਨ ਮਾਪਿਆ ਜਾਂਦਾ ਹੈ।

**ਰਾਡਾਰ** : ਇਸ ਦਾ ਉਪਯੋਗ ਉੱਡ ਰਹੇ ਹਵਾਈ ਜਹਾਜ਼ ਦੀ ਦਿਸ਼ਾ ਤੇ ਖ਼ੇਤਰ ਨੂੰ ਜਾਨਣ ਦੇ ਲਈ ਕੀਤਾ ਜਾਂਦਾ ਹੈ।

**ਰੇਨਗੇਜ਼** : ਕਿਸੇ ਖ਼ਾਸ ਥਾਂ ਤੇ ਹੋਈ ਵਰਖ਼ਾ ਨੂੰ ਮਾਪਣ ਦੇ ਲਈ ਇਸ ਦੀ ਵਰਤੋਂ ਹੁੰਦੀ ਹੈ।

**ਸੀਜ਼ਮੋ ਗ੍ਰਾਫ਼** : ਇਹ ਉਪਕਰਨ ਭੂਚਾਲ ਦੇ ਝਟਕਿਆਂ ਨੂੰ ਰਿਕਾਰਡ ਕਰਨ ਦੇ ਕੰਮ ਆਉਂਦਾ ਹੈ।

**ਸਟੈਥੋਸਕੋਪ** : ਹਰੇਕ ਡਾਕਟਰ ਦੇ ਗਲੇ ਵਿੱਚ ਲਟਕਾਇਆ ਹੋਇਆ ਇਹ ਉਪਕਰਨ ਦਿਲ ਦੀ ਗਤੀ ਦਾ ਹਾਲ ਜਾਨਣ ਦੇ ਕੰਮ ਆਉਂਦਾ ਹੈ।

**ਕਾਰਡੀਓਗ੍ਰਾਫ਼** : ਇਸ ਉਪਕਰਨ ਦਾ ਉਪਯੋਗ ਦਿਲ ਦੀ ਧੜਕਣ ਨੂੰ ਰਿਕਾਰਡ ਕਰਨ ਦੇ ਲਈ ਹੁੰਦਾ ਹੈ।

**ਹਾਈਡ੍ਰੋਫ਼ੋਨ** : ਪਾਣੀ ਦੇ ਅੰਦਰ ਆਵਾਜ਼ਾ ਨੂੰ ਮਾਪਣ ਲਈ ਬਣਾਇਆ ਗਿਆ ਉਪਕਰਨ।

**ਹਾਈਗ੍ਰੋਮੀਟਰ** : ਵਾਯੂਮੰਡਲ ਵਿਚਲੀ ਨਮੀ ਨੂੰ ਮਾਪਣ ਦਾ ਯੰਤਰ।





# ਤਰਕਸ਼ੀਲ ਸਾਹਿਤ 'ਤੇ ਪਾਬੰਦੀ ਦਾ ਮਸਲਾ

ਤਰਕਸ਼ੀਲਾਂ ਦੀਆਂ ਕੁਝ ਕਿਤਾਬਾਂ ਦਾ ਪਿਛਲੇ ਦਿਨੀਂ ਕੁਝ ਸੰਗਠਨਾਂ ਵੱਲੋਂ ਤਿੱਖਾ ਵਿਰੋਧ ਕੀਤਾ ਗਿਐ। ਉਨ੍ਹਾਂ ਨੇ ਕਿਤਾਬਾਂ ਦੀਆਂ ਕੁਝ ਕਾਪੀਆਂ ਵੀ ਸਰੇ-ਬਜ਼ਾਰ ਸਾੜੀਆਂ ਨੇ। ਜਲੂਸ ਕੱਢੇ ਤੇ ਕਿਤਾਬਾਂ ਦੇ ਲੇਖਕਾਂ ਨੂੰ ਗ੍ਰਿਫਤਾਰ ਕਰਨ ਦੀ ਮੰਗ ਕੀਤੀ ਹੈ। ਦਲੀਲ ਇਹ ਦਿੱਤੀ ਕਿ ਇਨ੍ਹਾਂ ਲੇਖਕਾਂ ਨੇ ਇਨ੍ਹਾਂ ਕਿਤਾਬਾਂ ਵਿੱਚ ਹਿੰਦੂ ਦੇਵੀ-ਦੇਵਤਿਆਂ ਵਿਰੁੱਧ ਲਿਖਿਐ। ਮੁੱਖ ਨਿਸ਼ਾਨਾ ਉਸ ਲੇਖਕ ਨੂੰ ਬਣਾਇਆ ਗਿਐ, ਜਿਸ ਨੂੰ ਇਨ੍ਹਾਂ ਕਿਤਾਬਾਂ ਦੇ ਲਿਖਣ ਬਦਲੇ ਪੰਜਾਬ ਸਰਕਾਰ ਵੱਲੋਂ ਸ਼੍ਰੋਮਣੀ ਲੇਖਕ ਦਾ ਖਿਤਾਬ ਦੇ ਕੇ ਵਡਿਆਇਆ ਗਿਐ। ਉਂਜ ਇਹ ਕਿਤਾਬਾਂ ਕੋਈ ਹੁਣ ਨਹੀਂ ਲਿਖੀਆਂ ਗਈਆਂ, ਕਈ ਸਾਲਾਂ ਤੋਂ ਬਜ਼ਾਰ ਵਿੱਚ ਵਿਕ ਰਹੀਆਂ ਨੇ ਰੌਲਾ ਹੀ ਹੁਣ ਪਿਐ।

ਮੰਗ ਇਹ ਪਹੁੰਚ ਗਈ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਦੇ ਦਰਬਾਰ ਵਿੱਚ। ਉਹ ਇਨ੍ਹਾਂ ਕਿਤਾਬਾਂ ਉੱਤੇ ਪਾਬੰਦੀ ਲਾਉਣ ਤੁਰ ਪਏ। ਪਾਬੰਦੀ ਲਾਉਣੀ ਕਿਸੇ ਸਰਕਾਰ ਲਈ ਸਭ ਤੋਂ ਸੌਖਾ ਕੰਮ ਹੁੰਦੈ। ਜਦੋਂ ਵੀ ਤੇ ਜਿਸ ਵੀ ਕਿਤਾਬ ਬਾਰੇ ਜਾਂ ਫਿਲਮ ਬਾਰੇ ਰੌਲਾ ਪਵੇ, ਉਸ ਦਾ ਠੀਕ ਜਾਂ ਗਲਤ ਪੱਖ ਨਾ ਵੇਖੋ, ਪਾਬੰਦੀ ਲਾ ਕੇ ਮਾਮਲਾ ਮੁਕਾ ਦਿਓ। ਮਸਲਾ ਠੰਢਾ ਪੈ ਗਿਆ, ਤਾਂ ਪਾਬੰਦੀ ਚੁੱਕ ਦਿੱਤੀ ਜਾਵੇਗੀ, ਨਹੀਂ ਤਾਂ ਲੱਗੀ ਰਹੂਗੀ, ਫਰਕ ਤਾਂ ਕੋਈ ਪੈਂਦਾ ਨਹੀਂ ਪਾਬੰਦੀ ਲਾਉਣ ਵਾਲੇ ਨੂੰ।

ਹਾਂ ਜੇ ਫਰਕ ਕੋਈ ਹੈ ਤਾਂ ਪਾਬੰਦੀ ਲਾਉਣ ਦੀ ਮੰਗ ਕਰਨ ਵਾਲਿਆਂ ਤੇ ਪਾਬੰਦੀ ਲਾਉਣ ਦਾ ਮਨ ਬਣਾਉਣ ਵਾਲਿਆਂ ਵਿੱਚ ਜਾਪਦੈ। ਪਾਬੰਦੀ ਦੀ ਮੰਗ ਕਰਨ ਵਾਲੇ ਜਿਹੜੇ ਸੱਜਣ ਨੇ, ਉਨ੍ਹਾਂ ਨੇ ਘੱਟੋ-ਘੱਟ ਇਹ ਕਿਤਾਬਾਂ ਪੜ੍ਹ ਕੇ ਤਾਂ ਵੇਖੀਆਂ ਹੋਣੀਆਂ, ਤਦੇ ਹੀ ਪਤਾ ਲੱਗਾ ਹੋਊਗਾ ਕਿ ਕਿ ਇਸ ਕਿਤਾਬ ਦੀ ਆਹ ਗੱਲ ਸਾਡੇ ਖਿਲਾਫ ਜਾਂਦੀ ਹੈ। ਰੋਸ ਠੀਕ ਜਾਂ ਗਲਤ ਹੋਣਾ ਬਾਅਦ ਦੀ ਗੱਲ, ਕਿਤਾਬ ਤਾਂ ਪੜ੍ਹੀ ਹਊਗੀ, ਪਰ ਜਿਹੜੇ ਮੁੱਖ ਮੰਤਰੀ ਨੇ ਪਾਬੰਦੀ ਲਾਉਣੇ ਦੀ ਹਾਮੀ ਭਰੀ ਹੈ, ਉਸਨੇ ਕਦੇ ਕੋਈ ਕਿਤਾਬ ਹੀ ਨਹੀਂ ਪੜੀ। ਹੋਰ ਤਾਂ ਹੋਰ, ਉਸ ਨੇ ਆਪਣੀ ਪਾਰਟੀ ਦੇ ਕੰਟਰੋਲ ਵਾਲੀ ਸ਼੍ਰੋਮਣੀ ਕਮੇਟੀ ਵੱਲੋਂ ਪੰਜਾਬ ਦੀਆਂ ਘਟਨਾਵਾਂ ਬਾਰੇ ਛਾਪਿਆ ਵਾਈਟ ਪੇਪਰ ਵੀ ਨਹੀਂ ਸੀ ਪੜ੍ਹਿਆ, ਤੇ ਇਹ ਗੱਲ ਉਸਨੇ ਪ੍ਰੈੱਸ ਕਾਨਫਰੰਸ ਵਿੱਚ ਮੰਨ ਲਈ ਸੀ। ਤਰਕਸ਼ੀਲਾਂ ਨੇ ਕਿਸੇ ਦੇਵੀ-ਦੇਵਤੇ ਬਾਰੇ ਛਾਪਿਆ ਹੈ ਜਾਂ ਨਹੀਂ, ਸ਼੍ਰੋਮਣੀ ਕਮੇਟੀ ਤਾਂ ਉਹਨਾਂ ਗੁਰੂ ਸਾਹਿਬਾਨ ਬਾਰੇ ਵੀ ਨਿਰੀ ਬਕਵਾਸ ਛਾਪੀ ਜਾ ਰਹੀ ਹੈ, ਜਿਨ੍ਹਾਂ ਦਾ ਨਾਂਅ ਉੱਚਾ ਕਰਨ ਲਈ ਇਹ ਬਣਾਈ ਗਈ ਸੀ।

ਰਹੀ ਗੱਲ ਪਾਬੰਦੀਆਂ ਦੀ, ਇਹਨਾਂ ਨਾਲ ਤਰਕਸ਼ੀਲਾਂ ਦੀ ਤਰਕਸ਼ੀਲਤਾ ਨੂੰ ਕੀ ਫਰਕ ਪਵੇਗਾ? ਕੋਈ ਫਰਕ ਨਹੀਂ ਪੈਣ ਲੱਗਾ। ਤੁਸੀਂ ਹੁਣ ਇਹ ਪੁੱਛੋਗੇ, "ਕਿਉਂ ਨਹੀਂ ਪੈਣਾ?" ਸਿੱਧਾ ਜਵਾਬ ਦੇਣ ਦੀ ਥਾਂ ਛੀਉੜੰਬਾ ਇਤਿਹਾਸ ਦਾ ਇੱਕ ਸਦੀਆਂ ਪੁਰਾਣਾ ਕਾਂਡ ਖੋਲ੍ਹ ਕੇ ਬੈਠ ਜਾਵੇਗਾ।

ਬਾਬਿਓ, ਈਸਾਈ ਮੱਤ ਕਹਿੰਦਾ ਹੁੰਦਾ ਸੀ ਕਿ ਧਰਤੀ ਨਹੀਂ ਘੁੰਮਦੀ, ਇਸ ਦੇ ਦੁਆਲੇ ਸੂਰਜ ਘੁੰਮਦੈ। ਜਿਸ ਸਾਇੰਸਦਾਨ ਨੇ ਇਹ ਗੱਲ ਪਹਿਲੀ ਵਾਰ ਕਹੀ ਕਿ 'ਧਰਤੀ ਹੀ ਸੂਰਜ ਦੇ ਦੁਆਲੇ ਘੁੰਮਦੀ ਹੈ, ਸੂਰਜ ਤਾਂ ਇੱਕੋ ਥਾਂ ਖੜ੍ਹੈ, ਇਸਾਈ ਧਰਮ-ਗੁਰੂਆਂ ਨੇ ਉਸਨੂੰ ਮੌਤ ਦੀ ਸਜ਼ਾ ਦੇਣ ਦਾ ਹੁਕਮ ਸੁਣਾ ਦਿੱਤਾ ਸੀ। ਵਿਚਲਾ ਰਾਹ ਕੱਢਣ ਵਾਲੇ ਜਾ ਕੇ ਮਿਲੇ ਤਾਂ ਧਰਮ-ਗੁਰੂਆਂ ਨੇ ਕਿਹਾ ਸੀ, "ਉਸਨੂੰ ਕਹੋ, ਆਪਣੇ ਵਿਚਾਰਾਂ ਲਈ ਮਾਫੀ ਮੰਗ ਲਵੇ, ਫੇਰ ਉਸ ਦੀ ਜਾਨ ਬਖਸ਼ ਦਿੱਤੀ ਜਾਵੇਗੀ।"

ਸਾਇੰਸਦਾਨ ਨੂੰ ਮੌਤ ਦਾ ਜਿਆਦਾ ਡਰ ਸੀ ਜਾਂ ਜਿੰਦਗੀ ਨਾਲ ਜਿਆਦਾ ਮੋਹ, ਵਿਚਾਰਾਂ ਮਾਫ਼ੀ ਮੰਗਣੀ ਮੰਨ ਗਿਆ, ਪਰ ਆਪਣੀ ਲੱਭਤ ਉੱਤੇ ਕਾਟਾ ਮਾਰਨਾ ਉਸ ਲਈ ਬੜਾ ਔਖਾ ਸੀ। ਹੱਸ ਕੇ ਕਹਿਣ ਲੱਗਾ, "ਮੈਂ ਮਾਫ਼ੀ ਤਾਂ ਮੰਗ ਲੈਂਦਾ ਹਾਂ, ਪਰ ਇਸ ਨਾਲ ਫਰਕ ਕੋਈ ਨਹੀਂ ਪੈਣਾ। ਧਰਤੀ ਨੇ ਫੇਰ ਵੀ ਸੂਰਜ ਦੇ ਦੁਆਲੇ ਘੁੰਮਦੀ ਰਹਿਣੇ ਤੇ ਸੂਰਜ ਨੇ ਆਪਣੀ ਥਾਂ ਤੋਂ ਹਿੱਲਣਾ ਹੀ ਨਹੀਂ।"

ਛੀਉੜੰਬਾ ਵੀ ਤਰਕਸ਼ੀਲਾਂ ਬਾਰੇ ਆਪਣਾ ਇਹ ਯਕੀਨ ਡੋਲਣ ਨਹੀਂ ਦੇਵੇਗਾ ਕਿ ਹਾਲਾਤ ਜੋ ਵੀ ਹੋਣ, ਉਹ ਚਾਨਣ ਵੰਡਣ ਦਾ ਆਪਣਾ ਕੰਮ ਕਦੇ ਵੀ ਬੰਦ ਨਹੀਂ ਕਰਨਗੇ।

...ਨਵਾਂ ਜਮਾਨਾ

---

ਕੋਈ ਵੀ ਸਰਕਾਰ ਇਹ ਨਹੀਂ ਚਾਹੁੰਦੀ ਕਿ ਪਰਜਾ ਪੜ੍ਹੀ-ਲਿਖੀ ਅਤੇ ਜਾਗਰੁਕ ਹੋਵੇ ਕਿਉਂਕਿ ਲੋਕ ਜਿੰਨੇ ਵੀ ਅੰਧ ਵਿਸ਼ਵਾਸੀ, ਅਨਪੜ੍ਹ ਅਤੇ ਸਾਧਾਂ ਦੇ ਪਿਛਲੱਗ ਹੋਣਗੇ, ਉਨੇ ਹੀ ਸਰਕਾਰ ਲਈ ਲਾਹੇਵੰਦ ਹੁੰਦਾ ਹੈ। ਸਰਕਾਰਾਂ ਵੱਲੋਂ ਲਗਾਤਾਰ ਪੇਂਡੂ ਖੇਤਰਾਂ ਵਿੱਚ ਸਕੂਲੀ ਸਿੱਖਿਆ ਨੂੰ ਅੱਖੋਂ-ਪਰੋਖੇ ਕਰਨਾ ਥਾਂ-ਥਾਂ ਸਿਆਸੀ ਲੀਡਰਾਂ ਦੀ ਸ਼ਹਿ ਨਾਲ ਖੁੱਲ੍ਹ ਰਹੇ ਡੇਰੇ ਅਤੇ ਹਰਲ-ਹਰਲ ਕਰਦੇ ਫਿਰਦੇ ਅਖੌਤੀ ਸੰਤ ਸਰਕਾਰ ਦੀ ਇਸੇ ਮਾਨਸਿਕਤਾ ਦੀ ਹਾਮੀ ਭਰਦੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਹਰੇਕ ਨੂੰ ਮਸਲੇ ਨੂੰ ਵੋਟ ਸਿਆਸਤ ਨਾਲ ਜੋੜਨ ਦੀ ਬਜਾਏ ਠੀਕ ਅਤੇ ਲਗਤ ਦਾ ਨਿਤਾਰਾ ਕਰਕੇ ਹੀ ਕੋਈ ਕਦਮ ਚੁੱਕਿਆ ਜਾਵੇ। ਤਰਕਸ਼ੀਲਾਂ ਦੀਆਂ ਕਿਤਾਬਾਂ ਦਾ ਜਵਾਬ ਤਰਕ ਨਾਲ ਹੀ ਦਿੱਤਾ ਜਾਵੇ ਤਾਂ ਜ਼ਿਆਦਾ ਠੀਕ ਰਹੇਗਾ।

...ਪੰਜਾਬੀ ਟ੍ਰਿਬਿਊਨ

# ਕ੍ਰਿਕਟ...ਜਿੱਤ...ਤੇ ਜ਼ਿੰਦਗੀ

**ਰਾਮ ਸਵਰਨ ਲੱਖੇਵਾਲੀ**

ਬ੍ਰਿਸਬੇਨ ਵਿਖੇ ਭਾਰਤੀ ਕ੍ਰਿਕਟ ਟੀਮ ਵੱਲੋਂ ਤਿੰਨ ਦੇਸ਼ਾਂ ਕ੍ਰਿਕਟ ਲੜੀ ਵਿੱਚ ਆਸਟ੍ਰੇਲੀਆਂ ਨੂੰ ਲਗਾਤਾਰ ਦੂਸਰੇ ਫਾਈਨਲ ਵਿੱਚ ਹਰਾਉਣ ਦੀ ਦੇਰ ਹੀ ਸੀ ਕਿ ਗਾਬਾ ਦੇ ਕ੍ਰਿਕਟ ਸਟੇਡੀਅਮ ਤੋਂ ਲੈ ਕੇ ਦੇਸ਼ ਭਰ ਵਿੱਚ ਜਸ਼ਨ ਸ਼ੁਰੂ ਹੋ ਗਿਆ। ਦੇਸ਼ ਦੇ ਕਰੋੜਾਂ ਕ੍ਰਿਕਟ ਪ੍ਰੇਮੀਆਂ ਤੋਂ ਇਹ ਖ਼ੁਸ਼ੀ ਸੰਭਾਲੀ ਨਹੀਂ ਸੀ ਜਾਂਦੀ। ਸਾਰੇ ਟੀ.ਵੀ. ਚੈਨਲ ਰਾਤ ਭਰ ਇਸ ਜਿੱਤ ਦਾ ਗੁਣਗਾਣ ਕਰਦੇ ਰਹੇ। ਸਾਰਿਆਂ ਦਾ ਮੰਨਣਾ ਹੈ ਕਿ ਵਿਸ਼ਵ ਚੈਂਪੀਅਨ ਆਸਟ੍ਰੇਲੀਆ ਨੂੰ ਉਸੇ ਦੀ ਸਰ ਜ਼ਮੀਨ ਤੇ ਫ਼ਾਈਨਲ ਮੈਚਾਂ ਵਿੱਚ ਹਰਾਉਣਾ ਆਪਣੇ ਆਪ ਵਿੱਚ ਇੱਕ 'ਇਤਿਹਾਸਕ' ਜਿੱਤ ਹੈ। ਟੀਮ ਦੀ ਇਸ ਜਿੱਤ ਨੇ ਸੰਸਦ ਵਿੱਚ ਵੀ ਜਾ ਦਸਤਕ ਦਿੱਤੀ ਜਦ ਪ੍ਰਧਾਨ ਮੰਤਰੀ ਡਾ.ਮਨਮੋਹਨ ਸਿੰਘ ਨੇ ਸੰਸਦ ਵਿੱਚ ਬਿਆਨ ਦੇ ਕੇ ਇਸ ਜਿੱਤ ਨੂੰ ਸਰਾਹਿਆ। ਨਾਲ ਹੀ ਲੋਕ ਸਭਾ ਦੇ ਸਪੀਕਰ ਏ.ਪੀ.ਬਰਧਨ ਨੇ ਵੀ 'ਚੱਕ ਦੇ ਇੰਡੀਆ' ਆਖ਼ ਕੇ ਆਪਣੀ ਖ਼ੁਸ਼ੀ ਦਾ ਇਜ਼ਹਾਰ ਕੀਤਾ। ਕ੍ਰਿਕਟ ਦੇ ਪ੍ਰਸ਼ੰਸ਼ਕ ਜਿੱਤ ਵਾਲੀ ਰਾਤ ਜਸ਼ਨਾਂ 'ਚ ਲੱਗੇ ਰਹੇ।

'ਜਿੱਤ' ਦਾ ਇਹ ਰਿਕਾਰਡ ਕ੍ਰਿਕਟ ਦੇ ਇਤਿਹਾਸ ਵਿੱਚ ਤਾਂ ਦਰਜ ਹੋ ਹੀ ਗਿਆ ਪਰ ਇਸ ਜਿੱਤ ਦੀ ਖ਼ੁਸ਼ੀ ਵੱਖੋ ਵੱਖਰੇ ਅੰਦਾਜ਼ 'ਚ ਕ੍ਰਿਕਟ ਪ੍ਰੇਮੀਆਂ ਦੇ ਮਨਾਂ 'ਚ ਹਮੇਸ਼ਾ ਬਣੀ ਰਹੇਗੀ। ਉਂਜ ਜਿੱਤ ਦਾ ਆਪਣਾ ਹੀ ਸਰੂਰ ਹੁੰਦਾ ਹੈ। ਇਹ ਜਿੱਤ ਭਾਵੇਂ ਜ਼ਿੰਦਗੀ ਦੇ ਖ਼ੇਤਰ ਵਿੱਚ ਹੋਵੇ,ਚਾਹੇ ਖ਼ੇਡ ਦੇ ਮੈਦਾਨ ਵਿੱਚ। ਇਹ ਮਨੁੱਖ਼ ਨੂੰ ਬੁਲੰਦੀਆਂ ਵੱਲ ਲੈ ਕੇ ਜਾਂਦੀ ਹੈ। ਜਿੱਤ ਦੀ ਖ਼ੁਸ਼ੀ ਨੂੰ ਹਰ ਕੋਈ ਆਪੋ ਆਪਣੇ ਢੰਗ ਨਾਲ ਮਨਾਉਂਦਾ ਹੈ ਪਰ ਇਸ ਪੂੰਜੀਵਾਦੀ ਦੌਰ ਵਿੱਚ ਖ਼ੁਸ਼ੀ ਦੀ ਥਾਂ ਵਿਖਾਵਾ ਬਹੁਤ ਵਧ ਗਿਆ ਹੈ। ਕ੍ਰਿਕਟ ਟੀਮ ਦੀ 'ਵੱਡੀ ਜਿੱਤ' ਦੀ ਖ਼ੁਸ਼ੀ ਤਾਂ ਸੁਭਾਵਿਕ ਹੈ ਪਰ ਜਿਸ ਤਰ੍ਹਾਂ ਇਸ ਨੂੰ ਬਣਾ ਕੇ ਪੇਸ਼ ਕੀਤਾ ਜਾ ਰਿਹਾ ਹੈ ਕਿ ਜਿਵੇਂ ਭਾਰਤ ਨੇ ਕੋਈ ਬਹੁਤ ਵੱਡੀ 'ਮੱਲ' ਮਾਰ ਲਈ ਹੋਵੇ ਜਿਸ ਨਾਲ ਦੇਸ਼ ਦੀਆਂ ਸਾਰੀਆਂ ਸਮੱਸਿਆਵਾਂ ਨਿਪਟ ਗਈਆਂ ਹੋਣ, ਅਜਿਹਾ ਅਸਲ ਵਿੱਚ ਨਹੀਂ ਹੈ। ਕ੍ਰਿਕਟ ਦੇ ਜਨੂੰਨ 'ਚ ਸੁਧ-ਬੁਧ ਖ਼ੋਹ ਬੈਠੇ ਪ੍ਰਸ਼ੰਸ਼ਕ ਵੀ ਆਪਣਾ ਸਭ ਕੁਝ ਭੁੱਲ ਭੁਲਾ ਕੇ ਕ੍ਰਿਕਟ ਖਿਡਾਰੀਆਂ ਦੀ 'ਜੈ-ਜੈ ਕਾਰ' ਕਰਨ ਵਿੱਚ ਲੱਗੇ ਹੋਏ ਹਨ। ਸਿੱਖਿਆ ਸਿਹਤ ਤੇ ਹੋਰ ਮੁਢਲੀਆਂ ਸਹੂਲਤਾਂ ਤੋਂ ਵਾਂਝੇ 'ਇੰਡੀਆ' ਵੱਲੋਂ ਮੈਦਾਨ ਮਾਰ ਕੇ ਆਏ ਖਿਡਾਰੀਆਂ ਦਾ ਦਿੱਲੀ ਵਿੱਚ ਕੀਤਾ ਗਿਆ 'ਸ਼ਾਹਾਨਾ ਸਵਾਗਤ' ਨੂੰ ਦੁਨੀਆਂ ਨੇ ਦੇਖ ਲਿਆ ਹੈ।

ਕ੍ਰਿਕਟ ਨਾਲ ਜੁੜਿਆ ਇਹ 'ਦੇਸ਼ ਪ੍ਰੇਮ' ਤੇ ਲੋਕਾਂ ਦੀਆਂ ਭਾਵਨਾਵਾਂ ਮਨ 'ਚ ਅਨੇਕਾਂ ਸਵਾਲ ਤੇ ਸ਼ੰਕੇ ਉਤਪੰਨ ਕਰਦੀਆਂ ਹਨ। ਇਸ ਸੱਚਾਈ ਤੋਂ ਕੋਈ ਮੁਨਕਰ ਨਹੀਂ ਹੋ ਸਕਦਾ ਕਿ ਸਾਮਰਾਜੀ ਮੁਲਕਾਂ ਦੀ ਇਸ ਖ਼ੇਡ ਨੂੰ ਮੀਡੀਆ ਤੇ ਆਪਣੇ ਹੋਰ ਸਾਧਨਾਂ ਰਾਹੀਂ ਏਨਾ ਪ੍ਰਚਾਰ ਪਸਾਰ ਦੇ ਦਿੱਤਾ ਗਿਆ ਹੈ ਕਿ ਇਹ ਖ਼ੇਡ, ਖ਼ੇਡ ਨਾ ਰਹਿ ਕੇ ਇੱਕ ਬਹੁਤ ਵੱਡਾ ਧੰਦਾ ਬਣ ਚੁੱਕੀ ਹੈ ਜਿਸ 'ਚੋਂ ਸੱਟੇਬਾਜ ਤਾਂ ਮੋਟੀਆਂ ਰਕਮਾਂ ਕਮਾਉਂਦੇ ਹੀ ਹਨ ਨਾਲ ਹੀ ਵੱਡੀਆਂ ਪ੍ਰਾਈਵੇਟ ਫ਼ਰਮਾਂ ਕ੍ਰਿਕਟ ਖਿਡਾਰੀਆਂ ਰਾਹੀਂ ਆਪਣੇ ਮਾਲ ਦਾ ਮਸ਼ਹੂਰੀ ਪ੍ਰਚਾਰ ਕਰਕੇ ਅਰਬਾਂ ਰੁਪਏ ਦਾ ਮੁਨਾਫ਼ਾ ਕਮਾ ਰਹੀਆਂ ਹਨ। ਇਸ ਖ਼ੇਡ ਦਾ ਦੂਰ ਦੁਰਾਡੇ ਪਾਣੀ ਤੇ ਸੜਕਾਂ ਤੋਂ ਸੱਖਣੇ ਪਿੰਡਾਂ ਦੀਆਂ ਸੁੰਨੀਆਂ ਗਲੀਆ 'ਚ ਪਹੁੰਚ ਜਾਣਾ ਕੋਈ ਆਮ ਵਰਤਾਰਾ ਨਹੀਂ ਹੈ। ਕ੍ਰਿਕਟ ਦਾ ਕੋਈ ਸਧਾਰਨ ਮੈਚ ਵੀ ਹੁੰਦਾ ਹੋਵੇ ਤਾਂ ਸਾਰੇ ਦੇਸ਼ ਵਿੱਚ ਕੰਮ ਠੱਪ ਹੁੰਦਾ ਹੈ। ਸਰਕਾਰੀ ਅਦਾਰਿਆਂ ਵਿੱਚ ਵੀ ਮੈਚ ਕਾਰਣ ਸਾਰਾ ਦਿਨ ਕੰਮ ਬੁਰੇ ਰੁਖ਼ ਪ੍ਰਭਾਵਿਤ ਹੁੰਦਾ ਹੈ। ਮੈਚ ਹਾਰਨ ਤੇ ਕਈ ਜਾਨਾਂ ਅਜਾਈਂ ਜਾਂਦੀਆਂ ਹਨ ਤੇ ਸਰਕਾਰੀ ਸੰਪਤੀ ਦਾ ਨੁਕਸਾਨ ਹੁੰਦਾ ਹੈ। ਨਿੱਜੀਕਰਨ ਦੇ ਇਸ ਯੁੱਗ ਵਿੱਚ ਮੁਨਾਫ਼ਾਖ਼ੋਰਾਂ ਨੇ ਕ੍ਰਿਕਟ ਨਾਂ ਦੀ ਇਸ ਖ਼ੇਡ ਨੂੰ ਉਸ ਬੁਲੰਦੀ ਤੇ ਪਹੁੰਚਾ ਦਿੱਤਾ ਹੈ ਕਿ ਉਸ ਦੇ ਮੂਹਰੇ ਹਾਕੀ, ਟੈਨਿਸ ਤੇ ਫ਼ੁੱਟਬਾਲ ਵਰਗੀਆਂ ਅਨੇਕਾਂ ਕਲਾਤਮਕ ਖ਼ੇਡਾਂ ਰੁਲ ਕੇ ਰਹਿ ਗਈਆਂ ਹਨ। ਇਨ੍ਹਾਂ ਖੇਡਾਂ 'ਚ ਨਵੇਂ ਰਿਕਾਰਡ ਬਣਾ ਕੇ ਦੇਸ਼ ਦਾ ਨਾਂ ਉੱਚਾ ਕਰਨ ਵਾਲੇ ਖਿਡਾਰੀ ਤਾਂ ਉਮਰ ਭਰ ਅਣਗੌਲੇ ਰਹਿੰਦੇ ਹਨ ਪਰ ਕ੍ਰਿਕਟ ਦੇ ਖਿਡਾਰੀ ਰਾਤੋ ਰਾਤ ਹੀ ਸਟਾਰ ਬਣ ਜਾਂਦੇ ਹਨ।

ਸਾਰੀ ਦੁਨੀਆਂ ਨੇ ਆਪਣੀਆਂ ਅੱਖਾਂ ਨਾਲ ਤੱਕਿਆ ਹੈ ਕਿ ਕਪਤਾਨ ਮਹਿੰਦਰ ਸਿੰਘ ਧੋਨੀ ਦੇ ਆਪਣੇ ਸ਼ਹਿਰ ਰਾਂਚੀ ਵਿੱਚ ਗਰੀਬੜੇ ਜਿਹੇ ਪ੍ਰਸ਼ੰਸ਼ਕ ਢੋਲ ਤੇ ਤਾਲ ਮਿਲਾ ਰਹੇ ਸਨ। ਉਹ ਵੀ ਸਾਡੇ ਬਹੁ ਗਿਣਤੀ ਲੋਕਾਂ ਵਾਂਗ ਇਸ ਭਰਮ ਦਾ ਸ਼ਿਕਾਰ ਹਨ ਕਿ 'ਚੱਕ ਦੇ ਇੰਡੀਆ' ਦਾ ਮਤਲਬ ਇਕੱਲੀ ਕ੍ਰਿਕਟ ਦੀ ਜਿੱਤ ਹੀ ਹੈ। ਖੇਡਾਂ ਦੀ ਜਿੱਤ ਤੋਂ ਪਹਿਲਾਂ ਜ਼ਿੰਦਗੀ ਦੀ ਜਿੱਤ ਜਰੂਰੀ ਹੈ। ਸਾਡੇ ਬਹੁ ਗਿਣਤੀ ਲੋਕਾਂ ਦੀ ਜ਼ਿੰਦਗੀ ਗਰੀਬੀ, ਭੁੱਖ਼ਮਰੀ, ਕੰਗਾਲੀ ਤੇ ਬੇਰੁਜ਼ਗਾਰੀ ਵਰਗੀਆਂ ਅਨੇਕਾਂ ਅਲਾਮਤਾਂ ਵਿੱਚ ਘਿਰੀ ਹੋਈ ਹੈ ਜਿਸ ਦੀ ਜਵਾਨ ਉਮਰ ਨੂੰ ਨਸ਼ਿਆਂ ਦਾ ਗ੍ਰਹਿਣ ਲੱਗ ਗਿਆ ਹੈ, ਜਿਸ ਦੇ ਸੁਪਨੇ ਆਰਥਿਕ ਮੰਦਹਾਲੀ ਵਿੱਚ ਚੂਰ-ਚੂਰ ਹੋ ਰਹੇ ਹਨ। ਯੋਗਤਾ ਨੂੰ ਬੇਰੁਜ਼ਗਾਰੀ ਦੇ ਦੈਂਤ ਨੇ ਨਿਗਲ ਲਿਆ ਹੈ ਜਿਸ ਦੀ ਅੰਬਰੀਂ ਉਡਾਰੀ ਭਰਨ ਦੀ ਇੱਛਾ ਉੱਪਰ ਲੁੱਟ ਤੇ ਮੁਨਾਫ਼ੇ ਨੇ ਮੱਲ ਮਾਰ ਲਈ ਹੈ। ਪੂੰਜੀਵਾਦੀ ਦੌਰ ਦੀ ਮਾਰ ਨੇ ਉਸ ਦੀ ਸੋਚ ਨੂੰ ਨਿੱਜ ਤੱਕ ਹੀ ਸੀਮਿਤ ਕਰ ਦਿੱਤਾ ਹੈ ਜਿਸ ਦੀ ਸੋਚ ਉੱਪਰ ਅਗਿਆਨਤਾ

*...ਬਾਕੀ ਸਫ਼ਾ 49 'ਤੇ*



## ਤਰਕਸ਼ੀਲ ਸਰਗਰਮੀਆਂ

**ਜ਼ੋਨ ਚੰਡੀਗੜ੍ਹ : ਇਕਾਈ ਮੋਰਿੰਡਾ : ਨੁੱਕੜ ਪ੍ਰੋਗਰਾਮ :** ਇਸ ਇਕਾਈ ਵੱਲੋਂ ਪਿੰਡ ਵਜੀਦਪੁਰ ਦੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਸ਼ਹੀਦ ਭਗਤ ਸਿੰਘ, ਰਾਜ ਗੁਰੂ ਤੇ ਸੁਖਦੇਵ ਜੀ ਦੇ ਸ਼ਹੀਦੀ ਦਿਨ ਤੇ ਤਰਕਸ਼ੀਲ ਨੁੱਕੜ ਪ੍ਰੋਗਰਾਮ ਕੀਤਾ ਗਿਆ ਜਿਸ ਦੀ ਸ਼ੁਰੂਆਤ ਡਾ.ਓਮ ਪ੍ਰਕਾਸ਼ ਕੋਟਲੀ ਵੱਲੋਂ ਕਾਫ਼ਲੇ ਦੇ ਰੂਪ 'ਚ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਉਣ ਨਾਲ ਕੀਤੀ ਗਈ। ਜਗਤਰਨ ਖ਼ੰਟ ਵੱਲੋਂ ਜਾਦੂ ਦੇ ਦਿਲਚਸਪ ਖ਼ੇਲ ਵਿਖਾਉਣ ਦੇ ਨਾਲ-ਨਾਲ ਮਾਨਸਿਕ ਰੋਗਾਂ ਬਾਰੇ ਵੀ ਚਾਨਣਾ ਪਾਇਆ ਗਿਆ। ਇਕਾਈ ਦੇ ਜਥੇਬੰਦਕ ਮੁਖੀ ਡਾ.ਜਸਵਿੰਦਰ ਕਾਈਨੌਰ ਨੇ ਸੁਸਾਇਟੀ ਦੇ ਕਾਰਜਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਪ੍ਰੋਗਰਾਮ ਦੌਰਾਨ ਜਸਬੀਰ ਮੰਡੀ ਗੋਬਿੰਦ ਗੜ੍ਹ ਵੱਲੋਂ ਡਾ.ਗੁਰਮਿੰਦਰ ਸਿੱਧੂ ਦੀ ਪ੍ਰਸਿੱਧ ਕਵਿਤਾ 'ਨਾ ਮੰਮੀ ਨਾ' ਸੁਣਾਈ ਗਈ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਚਰਨਜੀਤ ਲੁਹਾਰੀ ਕਲਾਂ ਨੇ ਨਿਭਾਈ। ਪ੍ਰੋਗਰਾਮ ਦੀ ਸਫ਼ਲਤਾ ਲਈ ਮੰਜੂ ਰਾਣੀ ਮੋਰਿੰਡਾ, ਅਮਨਦੀਪ ਝੂਮਛੇੜੀ ਤੇ ਕਮਲ ਸੁਹਾਵੀ ਨੇ ਭਰਵਾਂ ਸਹਿਯੋਗ ਦਿੱਤਾ।

**ਜਗਤਰਨ ਖ਼ੰਟ**

**ਇਕਾਈ ਮੰਡੀ ਗੋਬਿੰਦਗੜ੍ਹ : ਤਰਕਸ਼ੀਲ ਪ੍ਰੋਗਰਾਮ :** ਇਸ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਤਰਕਸ਼ੀਲ ਪ੍ਰੋਗਰਾਮ ਪਿੰਡ ਮੈਨਾ ਬੁਲੰਦ ਵਿਖੇ ਕੀਤਾ ਗਿਆ ਜਿਸ ਵਿੱਚ ਪਿੰਡ ਵਾਸੀਆਂ ਨੇ ਭਰਵਾਂ ਸਹਿਯੋਗ ਦਿੱਤਾ। ਪ੍ਰੋਗਰਾਮ ਦੌਰਾਨ 'ਪੀਪਲਜ਼ ਆਰਟ ਥੀਏਟਰ' ਅਮਲੋਹ ਵੱਲੋਂ ਮਾਸਟਰ ਨਿਰਭੈ ਸਿੰਘ ਤੇ ਮੈਡਮ ਰਾਜਿੰਦਰ ਕੌਰ ਦੀ ਨਿਰਦੇਸ਼ਨਾ ਹੇਠ ਨਾਟਕ ਤੇ ਕੋਰੀਓਗ੍ਰਾਫ਼ੀਆਂ ਪੇਸ਼ ਕੀਤੀਆਂ ਗਈਆਂ ਜਿਨ੍ਹਾਂ ਨੂੰ ਹਾਜ਼ਰ ਦਰਸ਼ਕਾਂ ਨੇ ਬਹੁਤ ਪਸੰਦ ਕੀਤਾ। ਪ੍ਰੋਗਰਾਮ ਦੌਰਾਨ ਜਸਬੀਰ ਮੰਡੀ ਗੋਬਿੰਦ ਗੜ੍ਹ ਵੱਲੋਂ ਡਾ.ਗੁਰਮਿੰਦਰ ਸਿੱਧੂ ਦੀ ਨਜ਼ਮ 'ਨਾ ਮੰਮੀ ਨਾ' ਪੇਸ਼ ਕੀਤੀ ਗਈ ਜੋ ਪ੍ਰੋਗਰਾਮ ਦੌਰਾਨ ਖ਼ਿੱਚ ਦਾ ਕੇਂਦਰ ਬਣੀ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਮਾ.ਜਰਨੈਲ ਸਿੰਘ ਨੇ ਬਾਖ਼ੂਬੀ ਨਿਭਾਈ।

**ਜਸਬੀਰ ਕੁੱਕੀ,**
**ਗੋਬਿੰਦਗੜ੍ਹ**

**ਜੋਨ ਜਲੰਧਰ : ਇਕਾਈ ਜਲੰਧਰ : ਤਰਕਸ਼ੀਲ ਮੇਲਾ ਬੂਟਾ ਮੰਡੀ :** ਇਸ ਇਕਾਈ ਵੱਲੋਂ ਗੁਰੂ ਰਵੀ ਦਾਸ ਦੇ ਜਨਮ ਦਿਨ ਤੇ ਬੂਟਾ ਮੰਡੀ, ਨਕੋਦਰ ਰੋਡ ਤੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਸੁਸਾਇਟੀ ਦੇ ਆਗੂਆਂ ਨੇ ਲੋਕਾਂ ਨੂੰ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ। ਜਾਦੂਗਰ ਅਮਰਜੀਤ ਵਿਰਕ ਨੇ ਜਾਦੂ ਦੇ ਹੈਰਾਨ ਕਰ ਦੇਣ ਵਾਲੇ ਖ਼ੇਲ ਵਿਖਾਉਂਦੇ ਹੋਏ ਲੋਕਾਂ ਨੂੰ ਸਪੱਸ਼ਟ ਕੀਤਾ ਕਿ ਜਾਦੂ ਮਹਿਜ਼ ਇੱਕ ਕਲਾ ਹੈ ਤੇ ਇਸ ਪਿੱਛੇ ਕੋਈ ਗੈਬੀ ਸ਼ਕਤੀ ਕੰਮ ਨਹੀਂ ਕਰਦੀ। ਪ੍ਰੋਗਰਾਮ ਦੌਰਾਨ ਮਨੋਰੋਗ ਵਿਭਾਗ ਦੇ ਮੁਖ਼ੀ ਡਾ.ਕਮਲਸ਼ੀਲ ਨੇ ਸੁਸਾਇਟੀ ਵੱਲੋਂ ਹੱਲ ਕੀਤੇ ਗਏ ਅਨੇਕਾਂ ਕੇਸਾਂ ਬਾਰੇ ਵਿਸਥਾਰ ਨਾਲ ਦੱਸਿਆ। ਇਕਾਈ ਦੇ ਮੈਂਬਰਾਂ ਪਰਮਜੀਤ ਨੌਰੰਗਪੁਰ, ਰਾਜੂ ਸੋਨੀ, ਹਰਮੇਸ਼ ਮਾਨਵ, ਚਰਨ ਦਾਸ, ਅਜੀਤ ਰਾਜ ਜੇ.ਈ., ਵਿਜੈ ਰਾਹੀ ਨੇ ਦਰਸ਼ਕਾਂ ਨੂੰ ਅੰਧ ਵਿਸ਼ਵਾਸਾਂ ਤੋਂ ਮੁਕਤ ਹੋ ਕੇ

*ਵਤਨੋਂ ਪਾਰ :*

**ਤਰਕਸ਼ੀਲ ਸਭਿਆਚਾਰਕ ਸੁਸਾਇਟੀ ਆਫ਼ ਕੈਨੇਡਾ (ਰਜਿ.)**

ਸਰ੍ਹੀ : 6 ਅਪ੍ਰੈਲ 2008

ਅੱਜ ਤਰਕਸ਼ੀਲ ਸੱਭਿਆਚਾਰਕ ਸੁਸਾਇਟੀ ਕੈਨੇਡਾ ਦੀ ਮੀਟਿੰਗ ਅਵਤਾਰ ਗਿੱਲ ਹੁਰਾਂ ਦੀ ਪ੍ਰਧਾਨਗੀ ਹੇਠ ਕੀਤੀ ਗਈ ਜਿਸ ਵਿੱਚ ਪੰਜਾਬ ਦੀ ਮੌਜੂਦਾ ਅਕਾਲੀ-ਭਾਜਪਾ ਗਠਜੋੜ ਸਰਕਾਰ ਵੱਲੋਂ ਅਸੈਂਬਲੀ ਵਿੱਚ ਤਰਕਸ਼ੀਲ ਸਾਹਿਤ ਤੇ ਪਾਬੰਦੀ ਲਗਾਉਣ ਦੇ ਕੀਤੇ ਐਲਾਨ, ਫ਼ਾਜ਼ਿਲਕਾ ਵਿੱਚ ਗੁੰਡਿਆਂ ਵੱਲੋਂ ਤਰਕਸ਼ੀਲਾਂ ਨਾਲ ਕੀਤਾ ਦੁਰਵਿਵਹਾਰ ਤੇ ਬਠਿੰਡਾ ਵਿਖੇ ਹਿੰਦੂ ਜਨੂੰਨੀਆਂ ਵੱਲੋਂ ਨੰਗੀਆਂ ਕਿਰਪਾਨਾਂ ਸਮੇਤ ਕੀਤੀ ਹੁੱਲੜਬਾਜ਼ੀ ਦੀ ਸਖ਼ਤ ਸ਼ਬਦਾਂ ਵਿੱਚ ਨਿਖੇਧੀ ਕਰਨ ਦਾ ਮਤਾ ਪਾਸ ਕੀਤਾ ਗਿਆ। ਪੰਜਾਬ ਦੀ ਤਰਕਸ਼ੀਲ ਲਹਿਰ, ਇਨਸਾਫ਼ ਪਸੰਦ ਤੇ ਜਮਹੂਰੀ ਜਥੇਬੰਦੀਆਂ, ਸਾਹਿਤ ਸਭਾਵਾਂ ਵੱਲੋਂ 7 ਅਪ੍ਰੈਲ 2008 ਨੂੰ ਫਿਰੋਜ਼ਪੁਰ ਵਿਖੇ ਇਸ ਧੱਥੇਸ਼ਾਹੀ ਤੇ ਗੈਰ ਵਿਗਿਆਨਕ ਕਾਰਵਾਈ ਖਿਲਾਫ਼ ਕੀਤੇ ਜਾ ਰਹੇ ਪੁਰ ਅਮਨ ਮੁਜ਼ਾਹਰੇ ਦੀ ਹਮਾਇਤ ਦਾ ਮਤਾ ਵੀ ਪਾਸ ਕੀਤਾ ਗਿਆ। ਮੰਗ ਕੀਤੀ ਗਈ ਕਿ ਲੋਕਾਂ ਦੀ ਲਿਖਣ ਤੇ ਬੋਲਣ ਦੀ ਆਜ਼ਾਦੀ ਤੇ ਹਮਲੇ ਬੰਦ ਕੀਤੇ ਜਾਣ ਤਾਂ ਕਿ ਲੋਕਾਂ ਨੂੰ ਅੰਧ ਵਿਸ਼ਵਾਸਾਂ ਵਿੱਚੋਂ ਕੱਢ ਕੇ ਵਿਗਿਆਨਕ ਸੋਚ ਦੇ ਧਾਰਨੀ ਬਣਾਇਆ ਜਾ ਸਕੇ। ਵਿਸਾਖੀ ਦੇ ਨਗਰ ਕੀਰਤਨਾਂ 12 ਅਪ੍ਰੈਲ ਸਰ੍ਹੀ ਵਿਖੇ ਤੇ 19 ਅਪ੍ਰੈਲ ਵੈਨਕੂਵਰ ਵਿਖੇ ਵੱਡੀ ਪੱਧਰ ਤੇ ਅੰਧ ਵਿਸ਼ਵਾਸਾਂ ਦਾ ਪਰਦਾ ਫ਼ਾਸ਼ ਕਰਨ ਵਾਲੇ ਤੇ ਪਾਖ਼ੰਡੀਆਂ ਨੂੰ ਚੁਣੌਤੀ ਦੇਣ ਵਾਲੇ ਲੀਫ਼ਲੈਟ ਵੰਡੇ ਜਾਣ। ਸੁਸਾਇਟੀ ਦੀ ਸਲਾਨਾ ਚੋਣ ਕਰਨ ਦਾ ਵੀ ਫ਼ੈਸਲਾ ਲਿਆ ਗਿਆ। ਸੁਸਾਇਟੀ ਦੇ ਸਰਗਰਮ ਮੈਂਬਰ ਹਰਭਜਨ ਚੀਮਾ ਦੀ ਮਾਤਾ ਜੀ ਦੇ ਸਦੀਵੀ ਵਿਛੋੜੇ ਤੇ ਹਮਦਰਦੀ ਦਾ ਪ੍ਰਗਟਾਵਾ ਕੀਤਾ ਗਿਆ।

**ਪ੍ਰਮਿੰਦਰ ਕੌਰ ਸਵੈਚ, ਸਕੱਤਰ**

ਨਵੇਂ ਸਮਾਜ ਦੀ ਸਿਰਜਣਾ ਕਰਨ ਲਈ ਪ੍ਰੇਰਿਆ। ਉਨ੍ਹਾਂ ਕਿਹਾ ਕਿ ਅਜੋਕੇ ਸਮੇਂ ਵਿੱਚ ਲੋਕਾਂ ਨੂੰ ਗੁੰਮਰਾਹ ਕਰਨ ਲਈ ਸਾਧ ਸਿਆਣਿਆਂ ਦੇ ਨਾਲ-ਨਾਲ ਇਲੈੱਕਟ੍ਰਾਨਿਕ ਮੀਡੀਆ ਵੀ ਨਾਂਹ ਪੱਖੀ ਰੋਲ ਨਿਭਾ ਰਿਹਾ ਹੈ। ਇਕਾਈ ਪ੍ਰਧਾਨ ਜਰਨੈਲ ਸਿੰਘ ਨੇ ਆਪਣੇ ਸੰਬੋਧਨ ਦੌਰਾਨ ਆਖਿਆ ਕਿ ਜੋਤਿਸ਼ ਤੇ ਕਿਸਮਤ ਕਰਮਾਂ ਦੇ ਫ਼ਲਸਫ਼ੇ ਨੂੰ ਤਿਆਗੇ ਬਿਨਾ ਸਾਡੀ ਮੁਕਤੀ ਨਹੀਂ ਹੋ ਸਕਦੀ। ਪ੍ਰੋਗਰਾਮ ਦੀ ਸਮਾਪਤੀ ਤੇ ਤਰਕਸ਼ੀਲਾਂ ਨੇ ਲੋਕ ਮਨਾਂ ਵਿੱਚੋਂ ਕਰਾਮਾਤਾਂ ਦਾ ਭੈਅ ਦੂਰ ਕਰਨ ਲਈ ਜਲਦੇ ਹੋਏ ਕੋਲਿਆਂ ਤੇ ਤੁਰ ਕੇ ਵਿਖਾਇਆ। ਇਸ ਪ੍ਰੋਗਰਾਮ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਬਲਕਾਰ ਸਿੰਘ, ਸੁਰਿਦਰ ਸਿੰਘ ਤੇ ਜਗਜੀਤ ਸਿੰਘ ਨੇ ਭਰਵਾਂ ਯੋਗਦਾਨ ਦਿੱਤਾ। ਪ੍ਰੋਗਰਾਮ ਦੌਰਾਨ ਹਾਜ਼ਰ ਬੱਚਿਆਂ ਤੋਂ ਪੁੱਛੇ ਗਏ ਵਿਗਿਆਨਕ ਸਵਾਲਾਂ ਦੇ ਠੀਕ ਉੱਤਰ ਦੇਣ ਵਾਲੇ ਬੱਚਿਆਂ ਨੂੰ ਰਾਜੂ ਸੋਨੀ ਦੀ ਅਗਵਾਈ 'ਚ ਹੋਰਨਾਂ ਮੈਂਬਰਾਂ ਨੇ ਤਰਕਸ਼ੀਲ ਪੁਸਤਕਾਂ ਦੇ ਕੇ ਸਨਮਾਨਿਤ ਕੀਤਾ।

ਵਿਜੈ ਰਾਹੀ, ਜਲੰਧਰ

**ਜ਼ੋਨ ਬਠਿੰਡਾ : ਇਕਾਈ ਡੱਬਵਾਲੀ** : ਪਿੰਡਾਂ 'ਚ ਪ੍ਰੋਗਰਾਮ : ਇਸ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਲੋਕਾਂ ਦੀ ਸੋਚ ਨੂੰ ਸਹੀ ਸੇਧ ਦੇਣ ਲਈ ਸਰਗਰਮੀਆਂ ਕੀਤੀਆਂ ਗਈਆਂ, ਜਿਸ ਦੇ ਤਹਿਤ ਲੰਬੀ ਬਲਾਕ ਦੇ ਪਿੰਡਾਂ ਘੁਮਿਆਰਾ, ਲੁਹਾਰਾ, ਹਾਕੂਵਾਲਾ, ਭੁੱਲਰ ਵਾਲਾ, ਭੀਟੀ ਵਾਲਾ, ਫ਼ਤੂਹੀਵਾਲਾ, ਸਿੱਖਾਂਵਾਲਾ, ਕੱਖ਼ਾਂ ਵਾਲੀ, ਪੰਜਾਵਾ, ਆਧਨੀਆਂ, ਸਹਿਣਾ ਖੇੜਾ, ਮਾਹੂੰਆਣਾ, ਖੁੱਡੀਆਂ, ਮਾਣ, ਜੰਡੀਆਂ, ਰਾਉਕੇ, ਚੰਨੂੰ, ਲਾਲ ਬਾਈ, ਗੱਗੜ, ਮਿਠੜੀ ਤੇ ਰੋੜਾਂਵਾਲੀ ਆਦਿ ਪਿੰਡਾਂ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਪ੍ਰੋਗਰਾਮਾਂ ਦੌਰਾਨ ਤਰਸੇਮ ਸਿੰਘ ਤੇ ਜਗਤਾਰ ਸਿੰਘ ਦੀ ਅਗਵਾਈ 'ਚ ਜਾਦੂ ਦੇ ਖ਼ੇਲ ਵਿਖਾਏ ਗਏ ਤੇ ਲੋਕ ਮਨਾਂ ਦੇ ਸ਼ੰਕਿਆਂ ਨੂੰ ਦੂਰ ਕੀਤਾ ਗਿਆ। ਤਰਕਸ਼ੀਲ ਸਾਹਿਤ ਤੇ ਮੈਗ਼ਜ਼ੀਨ ਦੀ ਸਟਾਲ ਦੀ ਜ਼ਿੰਮੇਵਾਰੀ ਸੇਵਕ ਗੁਰਵਿੰਦਰ ਤੇ ਜੋਗਿੰਦਰ ਨੇ ਨਿਭਾਈ ਜਦਕਿ ਸਾਰੇ ਪਿੰਡਾਂ 'ਚ ਸਟੇਜ਼ ਦਾ ਪ੍ਰਬੰਧ ਅੰਮ੍ਰਿਤਪਾਲ ਤੇ ਧੀਰਾ ਨੇ ਕੀਤਾ। ਸਮੁੱਚੇ ਪ੍ਰੋਗਰਾਮਾਂ ਦੌਰਾਨ ਤਰਕਸ਼ੀਲ ਬੁਲਾਰੇ ਦੇ ਤੌਰ ਤੇ ਰਾਜ ਪਾਲ ਸਿੰਘ ਐਡਵੋਕੇਟ ਨੇ ਲੋਕਾਂ ਨੂੰ ਤਰਕਸ਼ੀਲ ਸੋਚ ਅਪਨਾਉਣ ਦੀ ਪ੍ਰੇਰਨਾ ਦਿੰਦੇ ਹੋਏ ਸ਼ਹੀਦ ਭਗਤ ਸਿੰਘ ਦੁਆਰਾ ਦਰਸਾਏ ਰਾਹ ਤੇ ਚੱਲਣ ਦਾ ਸੱਦਾ ਦਿੱਤਾ। **ਰਾਜ ਪਾਲ ਸਿੰਘ, ਐਡਵੋਕੇਟ**

**ਇਕਾਈ ਤਲਵੰਡੀ ਸਾਬੋ : ਤਰਕਸ਼ੀਲ ਪ੍ਰੋਗਰਾਮ** : 15 ਮਾਰਚ ਦੀ ਰਾਤ ਨੂੰ ਖ਼ਾਲਸਾ ਸੀਨੀਅਰ ਸੈਕੰਡਰੀ ਸਕੂਲ (ਲੜਕੀਆਂ) ਦੇ ਵਿਹੜੇ ਵਿੱਚ ਕਾਮਰੇਡ ਕਰਨੈਲ ਗਿੱਲ ਦੀ ਪਹਿਲੀ ਬਰਸੀ ਤੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਉਨ੍ਹਾਂ ਦੇ ਸਪੁੱਤਰ ਬਲਦੇਵ ਗਿੱਲ ਤੇ ਸੁਰਿਦਰ ਗਿੱਲ ਨੇ ਭਰਵਾਂ ਸਹਿਯੋਗ ਦਿੱਤਾ। ਮੇਲੇ ਦੌਰਾਨ ਚੇਤਨਾ ਕਲਾ ਕੇਂਦਰ ਬਰਨਾਲਾ ਵੱਲੋਂ ਹਰਵਿੰਦਰ ਦੀਵਾਨਾ ਦੀ ਅਗਵਾਈ 'ਚ 'ਮੈ ਫਿਰ ਆਵਾਗਾਂ' ਤੇ 'ਪ੍ਰੇਤ' ਨਾਟਕ ਖੇਡੇ ਗਏ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਮਾ.ਰੇਵਤੀ ਪ੍ਰਸਾਦ ਜੀ ਨੇ ਆਪਣੇ ਜੱਥੇ ਨਾਲ ਕਵੀਸ਼ਰੀ ਗਾ ਕੇ ਲੋਕਾਂ ਦਾ ਮਨ ਮੋਹਿਆ। ਜਗਦੀਪ ਗਿੱਲ ਤੇ ਰੇਸ਼ਮ ਨਥੇਹਾ ਨੇ ਆਪਣੀਆਂ ਕਵਿਤਾਵਾਂ ਸੁਣਾਈਆਂ। ਤਲਵੰਡੀ ਸਾਬੋ ਇਕਾਈ ਵੱਲੋਂ ਅੱਠ ਸਕੂਲਾਂ ਦੇ ਹੋਣਹਾਰ ਬੱਚਿਆਂ ਨੂੰ ਹੌਂਸਲਾ ਅਫ਼ਜ਼ਾਈ ਵਜੋਂ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਕਾਮਰੇਡ ਗਿੱਲ ਦੀ ਜੀਵਨ ਸਾਥਣ ਮਾਤਾ ਨੰਦ ਕੌਰ ਨੂੰ ਇਕਾਈ ਵੱਲੋਂ ਸਨਮਾਨਿਤ ਕੀਤਾ ਗਿਆ। ਡਾ.ਯਾਦਵਿੰਦਰ ਮੌੜ ਨੇ ਇਸ ਪ੍ਰੋਗਰਾਮ ਵਿੱਚ ਮੁੱਖ ਬੁਲਾਰੇ ਵਜੋਂ ਸ਼ਮੂਲੀਅਤ ਕੀਤੀ ਤੇ ਦਰਸ਼ਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਇਕਾਈ ਪ੍ਰਧਾਨ ਦਰਸ਼ਨ ਬਾਈ ਜੀ, ਗੁਰਮੇਲ ਸਿੰਘ ਸਰਪੰਚ ਸੇਖੂ, ਪ੍ਰਿੰਸੀਪਲ ਚਾਨਣ ਸਿੰਘ, ਮੋਤੀ ਸਿੰਘ, ਹਰਜਿੰਦਰ ਪੱਪੀ, ਯੋਗਰਾਜ ਭਾਗੀ ਵਾਂਦਰ ਆਦਿ ਨੇ ਇਸ ਪ੍ਰੋਗਰਾਮ ਦੀ ਸਫ਼ਲਤਾ ਲਈ ਭਰਵਾਂ ਸਹਿਯੋਗ ਦਿੱਤਾ। ਪ੍ਰੋਗਰਾਮ ਦੌਰਾਨ ਭਾਨਾ ਸਿੰਘ ਵੱਲੋਂ ਮੈਜਿਕ ਟ੍ਰਿੱਕ ਪੇਸ਼ ਕੀਤੇ ਗਏ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਅਵਤਾਰ ਸਿੰਘ ਵਕੀਲ ਨੇ ਨਿਭਾਈ।

**ਜ਼ੋਨ ਅੰਮ੍ਰਿਤਸਰ : ਇਕਾਈ ਅੰਮ੍ਰਿਤਸਰ : ਵਿਗਿਆਨ ਦਿਵਸ ਤੇ ਮੰਗ ਪੱਤਰ** : ਇਸ ਇਕਾਈ ਵੱਲੋਂ ਅੰਧ ਵਿਸ਼ਵਾਸ ਵਿਰੋਧੀ ਕਾਨੂੰਨ, ਕੇਬਲ ਟੀ.ਵੀ.ਨੈੱਟਵਰਕ ਰੂਲਜ਼ 1994 ਤੇ ਆਵਾਜ਼ ਪ੍ਰਦੂਸ਼ਣ ਰੋਕੂ ਐਕਟ 2005 ਲਾਗੂ ਕਰਵਾਉਣ ਲਈ 28 ਫ਼ਰਵਰੀ ਨੂੰ ਕੌਮੀ ਵਿਗਿਆਨ ਦਿਵਸ ਤੇ ਅੰਮ੍ਰਿਤਸਰ ਦੇ ਸਹਾਇਕ ਡਿਪਟੀ ਕਮਿਸ਼ਨਰ ਪਰਮਜੀਤ ਸਿੰਘ ਨੂੰ ਮੰਗ ਪੱਤਰ ਦਿੱਤਾ ਗਿਆ ਜਿਸ ਵਿੱਚ ਅੰਮ੍ਰਿਤਸਰ, ਗਾਗੋਮਾਹਲ, ਖਿਲਚੀਆਂ, ਜੰਡਿਆਲਾ, ਗੋਪਾਲਪੁਰਾ ਮੱਝਵਿੰਡ, ਮਾਨਾਂਵਾਲਾ ਆਦਿ ਇਕਾਈਆਂ ਦੇ ਆਗੂ ਤੇ ਮੈਂਬਰ ਸੁਮੀਤ ਸਿੰਘ, ਅਮਨ ਗਾਗੋ ਮਾਹਲ, ਗੁਰਜਿੰਦਰ ਸਿੰਘ, ਜਸਬੀਰ ਫ਼ਾਜ਼ਲਪੁਰਾ, ਸਤਨਾਮ ਜੰਡਿਆਲਾ, ਮੁਖਤਿਆਰ ਗੋਪਾਲਪੁਰਾ, ਕਪਤਾਨ ਸਿੰਘ, ਕਾਮਰੇਡ ਅਜੀਤ ਸਿੰਘ, ਰਣਜੀਤ ਗਾਗੋ ਮਾਹਲ, ਜਰਮਨ ਜੀਤ ਸਿੰਘ ਤੇ ਧਰਮਿੰਦਰ ਚੋਗਾਵਾਂ ਨੇ ਸ਼ਮੂਲੀਅਤ ਕੀਤੀ।

**ਗੁਰਦਾਸ ਪੁਰ** : ਗੁਰਦਾਸਪੁਰ, ਨੌਸ਼ਹਿਰਾ ਮੱਝਾ ਸਿੰਘ, ਕਲਾ ਨੌਰ, ਧਾਰੀਵਾਲ ਭੋਜਾਂ ਤੇ ਮਹਿਤਾ ਚੌਂਕ ਇਕਾਈਆਂ ਦੇ ਤਰਕਸ਼ੀਲ ਆਗੂਆਂ ਤੇ ਮੈਂਬਰਾਂ ਤ੍ਰਲੋਚਨ ਸਿੰਘ, ਸਤਨਾਮ ਕਿਰਤੀ, ਸੰਦੀਪ ਕੁਮਾਰ, ਗੁਰਮੀਤ ਸਿੰਘ, ਡਾ.ਕੁਲਦੀਪ ਸਿੰਘ, ਸੁੱਚਾ ਸਿੰਘ, ਮੇਜਰ ਸੋਮਨਾਥ ਤੇ ਇੰਦਰਜੀਤ ਸਿੰਘ ਵੱਲੋਂ ਜੋਨ ਮੀਡੀਆ ਮੁਖੀ ਸਵਿੰਦਰ ਸਿੰਘ ਧਾਰੀਵਾਲ ਭੋਜਾਂ ਦੀ ਅਗਵਾਈ ਹੇਠ ਗੁਰਦਾਸਪੁਰ ਦੇ ਡਿਪਟੀ ਕਮਿਸ਼ਨਰ ਨੂੰ ਮੰਗ ਪੱਤਰ ਦਿੱਤਾ ਗਿਆ।

**ਤਰਨਤਾਰਨ** : ਤਰਨਤਾਰਨ, ਖਡੂਰ ਸਾਹਿਬ ਇਕਾਈਆਂ ਦੇ ਤਰਕਸ਼ੀਲ ਆਗੂਆਂ ਨਰਿਦਰ ਸ਼ੇਖ਼ ਚੱਕ, ਰਾਜਵੰਤ ਬਾਗੜੀਆਂ, ਸੰਜੀਵ ਬਾਗੜੀਆਂ, ਤਰਸੇਮ ਸਿੰਘ ਲਾਲੂ ਘੁੰਮਣ, ਅਮਰਜੀਤ ਕੌਰ, ਲਖਵਿੰਦਰ ਸਿੰਘ, ਬਲਵਿੰਦਰ ਬੱਬਾ, ਮਾਸਟਰ ਤਸਵੀਰ ਸਿੰਘ ਤੇ



ਗੁਰਭੇਜ ਦੀ ਅਗਵਾਈ 'ਚ ਤਰਨਤਾਰਨ ਦੇ ਡਿਪਟੀ ਕਮਿਸ਼ਨਰ ਨੂੰ ਮੰਗ ਪੱਤਰ ਸੌਂਪਿਆ ਗਿਆ।

**ਕਪੂਰਥਲਾ** : ਕਪੂਰਥਲਾ ਇਕਾਈ ਦੇ ਆਗੂਆਂ ਸੁਰਜੀਤ ਸਿੰਘ, ਮਾਸਟਰ ਜਸਬੀਰ ਸਿੰਘ, ਮਾਸਟਰ ਕਰਨੈਲ ਸਿੰਘ, ਤੇਜਪਾਲ ਤੇ ਫਕੀਰ ਸਿੰਘ ਵੱਲੋਂ ਕਪੂਰਥਲਾ ਦੇ ਡਿਪਟੀ ਕਮਿਸ਼ਨਰ ਨੂੰ ਮੰਗ ਪੱਤਰ ਦਿੱਤਾ ਗਿਆ। ਡਿਪਟੀ ਕਮਿਸ਼ਨਰ ਵੱਲੋਂ ਤਰਕਸ਼ੀਲ ਸੁਸਾਇਟੀ ਦੀ ਵਿਗਿਆਨਕ ਚੇਤਨਾ ਮੁਹਿਮ ਦੀ ਸ਼ਲਾਘਾ ਕਰਦੇ ਹੋਏ ਮੰਗ ਪੱਤਰ ਵਿਚਲੀਆਂ ਮੰਗਾਂ ਦੇ ਜਲਦੀ ਹੀ ਕਾਰਵਾਈ ਕਰਨ ਦਾ ਭਰੋਸਾ ਦਿੱਤਾ ਗਿਆ।

**ਤਰਕਸ਼ੀਲ ਸਾਹਿਤ ਤੇ ਪਾਬੰਦੀ ਦੀ ਨਿਖ਼ੇਧੀ** : ਵਿਰਸਾ ਵਿਹਾਰ ਸੁਸਾਇਟੀ ਅੰਮ੍ਰਿਤਸਰ ਵੱਲੋਂ 27 ਮਾਰਚ ਨੂੰ ਵਿਸ਼ਵ ਰੰਗ ਮੰਚ ਦਿਵਸ ਤੇ ਪ੍ਰਸਿੱਧ ਲੋਕ ਨਾਟਕ ਕਾਰ ਗੁਰਸ਼ਰਨ ਸਿੰਘ ਦੀ ਪ੍ਰਧਾਨਗੀ ਹੇਠ ਸੁਸਾਇਟੀ ਦੇ ਪ੍ਰਧਾਨ ਨਾਟਕਕਾਰ ਕੇਵਲ ਧਾਲੀਵਾਲ ਦੀ ਹਾਜ਼ਰੀ 'ਚ ਤਰਕਸ਼ੀਲ ਸਾਹਿਤ ਤੇ ਪਾਬੰਦੀ ਲਗਾਉਣ ਵਾਲੇ ਮੁੱਖ਼ ਮੰਤਰੀ ਪੰਜਾਬ ਸ.ਪ੍ਰਕਾਸ਼ ਸਿੰਘ ਬਾਦਲ ਵੱਲੋਂ ਵਿਧਾਨ ਸਭਾ 'ਚ ਦਿੱਤੇ ਗਏ ਬਿਆਨ ਦੀ ਕਰੜੀ ਅਲੋਚਨਾ ਕਰਦਿਆਂ ਮਤਾ ਪਾਸ ਕੀਤਾ ਗਿਆ। ਇਸ ਮਤੇ ਵਿੱਚ ਤਰਕਸ਼ੀਲ ਸਾਹਿਤ ਤੇ ਪਾਬੰਦੀ ਨੂੰ ਵਿਚਾਰਾਂ ਦੀ ਆਜ਼ਾਦੀ ਦੇ ਹੱਕ ਤੇ ਹਮਲਾ ਦਸਦਿਆਂ ਇਸ ਨੂੰ ਫ਼ਾਸ਼ੀਵਾਦ ਨੂੰ ਉਭਾਰਨ ਦੀ ਸੋਚੀ ਸਮਝੀ ਸਾਜਿਸ਼ ਦੱਸਿਆ ਗਿਆ। ਇਸ ਮੌਕੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਮਾਝਾ ਜੋਨ ਦੇ ਆਗੂਆਂ ਸੁਮੀਤ ਸਿੰਘ, ਅਮਰਜੀਤ ਬਾਈ, ਕਾਮਰੇਡ ਅਜੀਤ ਸਿੰਘ, ਮਾਸਟਰ ਕੁਲਜੀਤ ਵੇਰਕਾ ਤੋਂ ਇਲਾਵਾ ਗੁਰਿੰਦਰ ਮਕਨਾ, ਰਾਜਿੰਦਰ ਨਾਗੀ, ਪ੍ਰਿਤਪਾਲ ਪਾਲੀ, ਡਾ.ਜਗਦੀਸ਼ ਸਚਦੇਵਾ, ਡਾ.ਨੀਤਾ ਮਹਿੰਦਰਾ, ਡਾ.ਆਤਮਜੀਤ, ਡਾ.ਪ੍ਰਮਿੰਦਰ ਸਿੰਘ, ਤਲਵਿੰਦਰ ਸਿੰਘ, ਪ੍ਰਸਿੱਧ ਗਾਇਕਾ ਗੁਰਮੀਤ ਬਾਵਾ, ਡਾ.ਸ਼ਿਆਮ ਸੁੰਦਰ ਦੀਪਤੀ, ਨਾਟਕਕਾਰ ਸਰਦਾਰਜੀਤ ਬਾਵਾ, ਰੰਗ ਕਰਮੀ ਸੁਖਬੀਰ, ਨਰਿੰਦਰ ਜੱਟੂ, ਜਤਿੰਦਰ ਕੌਰ, ਵੇਦ ਸ਼ਰਮਾ, ਸ਼ਾਇਰ ਪ੍ਰਮਿੰਦਰ ਜੀਤ ਆਦਿ ਵੀ ਹਾਜ਼ਰ ਸਨ।

**ਸੁਮੀਤ ਸਿੰਘ**

**ਜ਼ੋਨ ਬਰਨਾਲਾ : ਮੀਮਸਾ ਦਾ ਨਾਟਕ ਮੇਲਾ** : ਸੁਸਾਇਟੀ ਦੀ ਧੂਰੀ ਇਕਾਈ ਤੇ ਸਾਹਿਤ ਸਭਾ ਵੱਲੋਂ ਸਾਂਝੇ ਤੌਰ ਤੇ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਨਾਟਕ ਮੇਲਾ ਕਰਵਾਇਆ ਗਿਆ ਜਿਸ ਦੀ ਸ਼ੁਰੂਆਤ ਲੋਕ ਸੰਗੀਤ ਮੰਡਲੀ ਛਾਜਲੀ ਵੱਲੋਂ ਦੇਸ ਰਾਜ ਦੀ ਅਗਵਾਈ 'ਚ ਪੇਸ਼ ਕੀਤੇ ਗਏ ਗੀਤ ਸੰਗੀਤ ਦੇ ਪ੍ਰੋਗਰਾਮ ਨਾਲ ਹੋਈ। ਮੇਲੇ ਵਿੱਚ ਲੋਕ ਕਲਾ ਮੰਚ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ ਹਰਕੇਸ਼ ਚੌਧਰੀ ਤੇ ਸੁਰਿੰਦਰ ਦੀ ਅਗਵਾਈ 'ਚ ਪ੍ਰਸਿੱਧ ਨਾਟਕ ਮੈਂ ਫਿਰ ਆਵਾਗਾਂ ਦੀ ਮਿਸਾਲੀ ਪੇਸ਼ਕਾਰੀ ਕੀਤੀ ਗਈ। ਟੀਮ ਵੱਲੋਂ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਪ੍ਰੋਗਰਾਮ ਦੌਰਾਨ ਗੁਰੂ ਨਾਨਕ ਪਬਲਿਕ ਸਕੂਲ ਮੀਮਸਾ ਦੀਆਂ ਬੱਚੀਆਂ ਮਨਪ੍ਰੀਤ ਮਨੀ ਤੇ ਸਾਥਣਾਂ ਨੇ ਗੀਤ ਪੇਸ਼ ਕੀਤੇ। ਪ੍ਰੋ.ਜਗਮੋਹਣ ਸਿੰਘ, ਰਾਜਿੰਦਰ ਭਦੌੜ, ਜਸਵਿੰਦਰ ਢੇਸੀ ਤੇ ਰਾਮ ਲਾਲ ਪ੍ਰੇਮੀ ਆਦਿ ਆਗੂਆਂ ਨੇ ਪ੍ਰੋਗਰਾਮ ਦੌਰਾਨ ਆਪਣੇ ਵਿਚਾਰ ਪੇਸ਼ ਕੀਤੇ। ਵਿਜੈ ਸਿੰਘ ਬਾਲਦ ਕਲਾਂ ਨੇ ਸਾਰਿਆਂ ਦਾ ਧੰਨਵਾਦ ਕੀਤਾ। ਸਨਮਾਨ ਸਮਾਰੋਹ ਵਿੱਚ ਅਮਰਨਾਥ ਦਵੇਸਰ, ਸ਼੍ਰੀਮਤੀ ਮਹਿੰਦਰ ਕੌਰ ਡੀ.ਪੀ.ਈ., ਵਿਦਿਆਰਥਣ ਪਵਨਦੀਪ ਕੌਰ, ਰੰਗ ਕਰਮੀ ਗੁਰਚਰਨ ਸਿੰਘ ਕੈਨੇਡਾ ਨੂੰ ਸਨਮਾਨਿਤ ਕੀਤਾ ਗਿਆ। ਪ੍ਰੋਗਰਾਮ ਦੀ ਸਫ਼ਲਤਾ ਲਈ ਨਿਰੰਜਣ ਸਿੰਘ ਮੀਮਸਾ, ਡਾ.ਮਹਿੰਦਰ ਸਿੰਘ, ਬਲਵਿੰਦਰ ਸਿੰਘ ਚੰਡੀਗੜ੍ਹ, ਮਨਜੀਤ ਬਬਲੀ, ਮੇਵਾ ਸਿੰਘ ਮੀਮਸਾ, ਸੋਨੀ ਮੀਮਸਾ, ਕੁਸ਼ਲਵੀਰ ਬਿੱਕਾ, ਗੁਰਜੀਤ ਸੋਹੀ ਭੜੀ, ਦਰਸ਼ਨ ਸਿੰਘ, ਰਾਜਵੀਰ, ਗੁਰਚਰਨ ਦਾਸ ਆਦਿ ਨੇ ਭਰਵਾਂ ਸਹਿਯੋਗ ਦਿੱਤਾ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਸੁਖਦੇਵ ਧੂਰੀ ਨੇ ਨਿਭਾਈ।

**ਡਾ.ਮਹਿੰਦਰ ਸਿੰਘ, ਚੀਮਾ**

**ਇਕਾਈ ਸੰਗਰੂਰ : ਨਾਟਕ ਮੇਲਾ** : ਇਸ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੀ ਯਾਦ ਵਿੱਚ ਸਥਾਨਕ ਖਾਲਸਾ ਸਕੂਲ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਜਿਸ ਵਿੱਚ ਚੇਤਨਾ ਕਲਾ ਮੰਚ ਚਮਕੌਰ ਸਾਹਿਬ ਦੀ ਨਾਟਕ ਟੀਮ ਵੱਲੋਂ ਸ਼੍ਰੀਮਤੀ ਗੁਰਪ੍ਰੀਤ ਕੌਰ ਦੀ ਨਿਰਦੇਸ਼ਨਾ ਹੇਠ ਨਾਟਕ 'ਛਿਪਣ ਤੋਂ ਪਹਿਲਾਂ' ਤੇ 'ਲੋਰੀ' ਖੇਡੇ ਗਏ। ਨਾਟਕ ਟੀਮ ਵੱਲੋਂ ਪੇਸ਼ ਕੀਤੀਆਂ ਕੋਰੀਓਗ੍ਰਾਫ਼ੀਆਂ ਨੂੰ ਵੀ ਲੋਕਾਂ ਨੇ ਨੀਝ ਨਾਲ ਤੱਕਿਆ। ਸੰਗੀਤ ਮੰਡਲੀ ਛਾਜਲੀ ਵੱਲੋਂ ਦੇਸ ਰਾਜ ਦੀ ਨਿਰਦੇਸ਼ਨਾ ਹੇਠ ਮਾ.ਸੁਰਜੀਤ ਭੱਠਲ ਤੇ ਹਰਲੋਕ ਸਿੰਘ ਨੇ ਉਸਾਰੂ ਗੀਤ ਸੰਗੀਤ ਦਾ ਪ੍ਰੋਗਰਾਮ ਪੇਸ਼ ਕੀਤਾ। ਪ੍ਰੋਗਰਾਮ ਦੌਰਾਨ ਸੁਸਾਇਟੀ ਦੇ ਸੂਬਾਈ ਆਗੂ ਮਾ.ਰਾਜਿੰਦਰ ਭਦੌੜ ਨੇ ਆਪਣੀ ਭਾਵ ਪੂਰਤ ਤਕਰੀਰ ਰਾਹੀਂ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਸਿਰਜਣ ਦਾ ਸੱਦਾ ਦਿੱਤਾ। ਮਾ.ਪਰਮਵੇਦ ਕ੍ਰਿਸ਼ਨ ਸਿੰਘ ਨੇ ਪ੍ਰੋਗਰਾਮ ਦੀ ਸਫ਼ਲਤਾ ਲਈ ਸਾਰਿਆਂ ਦਾ ਧੰਨਵਾਦ ਕੀਤਾ।

**ਨਰਿੰਦਰ ਸਿੰਘ ਸੰਗਰੂਰ।**

**ਇਕਾਈ ਘਨੌਰ** : ਇਸ ਇਕਾਈ ਵੱਲੋਂ ਜਨਮ ਸ਼ਤਾਬਦੀ ਤੇ ਤਰਕਸ਼ੀਲ ਕਾਫ਼ਲਾ ਕੱਢਿਆ ਗਿਆ ਜਿਸ ਵਿੱਚ ਜਨਵਾਦੀ ਨੌਜਵਾਨ ਸਭਾ ਨੂੰ ਸਹਿਯੋਗ ਦਿੱਤਾ। ਚਰਨਜੀਤ ਲੋਹਾਰਾ ਕਲਾਂ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਇਆ ਤੇ ਜਗਤਰਨ ਖੰਟ ਤੇ ਜਸਵੀਰ ਸਿੰਘ ਵੱਲੋਂ ਜਾਦੂ ਦੇ ਖ਼ੇਲ ਵਿਖਾਏ ਗਏ। ਸਦੀਪ ਸਿੰਘ ਬੱਸੀ ਪਠਾਣਾ, ਡਾ.ਜਸਵਿੰਦਰ ਸਿੰਘ, ਜਗਵਿੰਦਰ ਸਿੰਘ, ਗੁਰਮੁਖ਼ ਸਿੰਘ ਨੇ ਭਰਵਾਂ ਸਹਿਯੋਗ ਦਿੱਤਾ। ਇਕਾਈ ਪ੍ਰਧਾਨ ਡਾ.ਵਿਜੈ ਘਨੌਰ ਨੇ ਸਾਰਿਆਂ ਦਾ ਧੰਨਵਾਦ ਕੀਤਾ।

**ਇਕਾਈ ਟਾਂਡਾ ਸਰਾਂ : ਸੈਮੀਨਾਰ** : ਇਸ ਇਕਾਈ ਵੱਲੋਂ ਮਾਤਾ ਸਾਹਿਬ ਕੌਰ ਗਰਲਜ਼ ਕਾਲਿਜ ਟਾਂਡਾ ਉੜਮੁੜ ਵਿਖੇ ਨਿੱਜੀਕਰਨ ਤੇ ਵਿਸ਼ਵੀਕਰਨ ਦੇ ਦੌਰ 'ਚ 'ਨੌਜਵਾਨਾਂ ਦਾ ਵਰਤਮਾਨ ਤੇ ਭਵਿੱਖ਼' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ, ਜਿਸ ਵਿੱਚ ਜਤਿੰਦਰ ਪੰਨੂ

(ਨਵਾਂ ਜ਼ਮਾਨਾਂ) ਨੇ ਮੁੱਖ ਵਕਤਾ ਵਜੋਂ ਸ਼ਮੂਲੀਅਤ ਕੀਤੀ ਜਦਕਿ ਪ੍ਰਧਾਨਗੀ ਮੰਡਲ ਵਿੱਚ ਇਕਾਈ ਮੁਖੀ ਸਰਪੰਚ ਨਗਿੰਦਰ ਸਿੰਘ, ਜੋਨ ਦੇ ਆਗੂ ਰਾਮ ਲੁਭਾਇਆ, ਮਾਨ ਸਿੰਘ ਤੇ ਸੁਖਦੇਵ ਫ਼ਗਵਾੜਾ ਸ਼ਾਮਲ ਸਨ। ਚਾਰ ਘੰਟੇ ਚੱਲੇ ਇਸ ਸੈਮੀਨਾਰ ਵਿੱਚ ਨੌਜਵਾਨ ਵਰਗ ਦੀ ਭਰਵੀਂ ਹਾਜ਼ਰੀ ਨੇ ਪ੍ਰਬੰਧਕਾਂ ਦੇ ਉਤਸ਼ਾਹ ਨੂੰ ਦੂੱਗਣਾ ਕੀਤਾ। ਸ਼੍ਰੀ ਪੰਨੂ ਨੇ ਸਬੰਧਤ ਵਿਸ਼ੇ ਤੇ ਵਿਸਥਾਰ ਪੂਰਵਕ ਚਰਚਾ ਕਰਦਿਆਂ ਨੌਜਵਾਨ ਵਰਗ ਨੂੰ ਨਿੱਜੀ ਵਲਗਣਾਂ ਤੋਂ ਉੱਠ ਕੇ ਆਪਣੀ ਜ਼ਿੰਮੇਵਾਰੀ ਸਮਝਣ ਤੇ ਵਿਸ਼ਵੀਕਰਨ ਦੇ ਦੌਰ ਦੀਆਂ ਮੁਸ਼ਕਲਾਂ ਨੂੰ ਸਰ ਕਰਨ ਲਈ ਅੱਗੇ ਆਉਣ ਦਾ ਸੱਦਾ ਦਿੱਤਾ। ਸੈਮੀਨਾਰ ਦੌਰਾਨ ਹੋਰਨਾਂ ਤੋਂ ਇਲਾਵਾ ਸੁਖਦੇਵ ਫ਼ਗਵਾੜਾ ਨੇ ਵੀ ਆਪਣੇ ਵਿਚਾਰ ਰੱਖੇ। ਇਸ ਮੌਕੇ ਮੁੱਖ ਵਕਤਾ ਜਤਿੰਦਰ ਪੰਨੂ ਜੀ ਨੂੰ ਯਾਦਗਾਰੀ ਚਿੰਨ੍ਹ ਤੇ 'ਪੰਜਾਬੀਆਂ ਦਾ ਗੈਰ ਕਾਨੂੰਨੀ ਪ੍ਰਵਾਸ' ਪੁਸਤਕ ਭੇਂਟ ਕਰਕੇ ਸਨਮਾਨਿਤ ਕੀਤਾ ਗਿਆ। ਸੈਮੀਨਾਰ ਦੀ ਸਫ਼ਲਤਾ ਲਈ ਰਮੇਸ਼ ਡਿਪਟੀ, ਦਿਲਬਾਗ ਬਾਹੋਪੁਰ, ਵਿਜੈ ਕੁਮਾਰ ਪਚਰੰਗਾ, ਕੈਪਟਨ ਰਣ ਸਿੰਘ, ਪ੍ਰੋ.ਗੁਰਪਾਲ ਜੌੜਾ, ਸੰਪੂਰਨ ਸਿੰਘ ਗੁਰਾਇਆ, ਪ੍ਰੋ.ਕੁਲਦੀਪ ਸਿੰਘ, ਡਾ.ਰਛਪਾਲ ਸਿੰਘ ਵਿਰਦੀ ਤੇ ਬੁੱਲੋਵਾਲ ਤੇ ਭੂੰਗਾ ਇਕਾਈਆਂ ਦੇ ਸਰਗਰਮ ਮੈਂਬਰਾਂ ਨੇ ਵੀ ਯੋਗਦਾਨ ਦਿੱਤਾ।

**ਪਰਮਵੀਰ ਸਿੰਘ ਬਾਠ**

**ਜ਼ੋਨ ਬਰਨਾਲਾ : ਇਕਾਈ ਮੂਣਕ :** ਇਸ ਇਕਾਈ ਵੱਲੋਂ ਸਵਾਮੀ ਵਿਵੇਕਾਨੰਦ ਕਾਲਿਜ ਆਫ਼ ਐਜੂਕੇਸ਼ਨ ਬੱਲਰਾਂ (ਮੂਣਕ) ਵਿਖੇ ਐੱਨ.ਐੱਸ.ਐੱਸ. ਦੇ ਕੈਂਪ ਦੌਰਾਨ 29 ਫਰਵਰੀ ਨੂੰ ਪ੍ਰੋ.ਕਮਲਜੀਤ ਕੌਰ ਲੇਹਲ ਖੁਰਦ ਦੀ ਪਹਿਲ ਕਦਮੀ ਤੇ ਪ੍ਰੋ.ਗੀਤਾ ਰਾਣੀ ਤੇ ਪ੍ਰੋ.ਗੋਲਡੀ ਰਾਣੀ ਦੇ ਸਹਿਯੋਗ ਨਾਲ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਹਾਜ਼ਰ ਵਾਲੰਟੀਅਰਾਂ ਨਾਲ ਵਿਚਾਰ ਸਾਂਝੇ ਕੀਤੇ ਗਏ। ਸ਼ੁਰੂਆਤ ਵਿੱਚ ਪ੍ਰਿੰਸੀਪਲ ਡਾ.ਵਿਭਾ ਗਰਗ ਨੇ ਸਾਰਿਆਂ ਨੂੰ ਜੀ ਆਇਆਂ ਆਖਿਆ ਤੇ ਤਰਕਸ਼ੀਲ ਸਿਧਾਂਤ ਦੀ ਪ੍ਰੋੜਤਾ ਕੀਤੀ। ਸੁਸਾਇਟੀ ਵੱਲੋਂ ਮੁੱਖ ਬੁਲਾਰੇ ਦੇ ਤੌਰ ਤੇ ਸੈਮੀਨਾਰ 'ਚ ਪਹੁੰਚੇ ਐਡਵੋਕੇਟ ਹਰਿੰਦਰ ਲਾਲੀ ਨੇ ਤਰਕਸ਼ੀਲ ਵਿਚਾਰਾਂ ਬਾਰੇ ਵਿਸਥਾਰ ਨਾਲ ਦੱਸਿਆ ਤੇ ਅੰਧ ਵਿਸ਼ਵਾਸਾਂ ਸਬੰਧੀ ਕਾਨੂੰਨ ਦੀਆਂ ਧਾਰਾਵਾਂ ਦਾ ਵੀ ਜ਼ਿਕਰ ਕੀਤਾ। ਉਨ੍ਹਾਂ ਤਰਕਸ਼ੀਲ ਲਹਿਰ ਦੇ ਕਾਰਜਾਂ ਬਾਰੇ ਵੀ ਵਾਲੰਟੀਅਰਾਂ ਨੂੰ ਦੱਸਿਆ। ਸੈਮੀਨਾਰ ਦੌਰਾਨ ਪੁੱਛੇ ਗਏ ਸਵਾਲਾਂ ਦੇ ਦੌਰ ਵਿੱਚ ਸੁਖਵਿੰਦਰ ਸਿੰਘ, ਲਖਵਿੰਦਰ ਸਿੰਘ, ਗੁਰਪ੍ਰੀਤ ਸਿੰਘ, ਨਿਰਮਲ ਕੁਮਾਰ, ਮਨਵੀਰ ਕੌਰ, ਪ੍ਰਿਆ ਜਿੰਦਲ, ਰਾਜਵੀਰ ਕੌਰ ਤੇ ਬਲਵਿੰਦਰ ਕੌਰ ਨੇ ਭਾਗ ਲਿਆ। ਇਸ ਮੌਕੇ ਇੱਕ ਵਿਦਿਆਰਥੀ ਵੱਲੋਂ ਮੰਗਲੀਕ ਦੇ ਝੂਠੇ ਸੰਕਲਪ ਦੇ ਆਧਾਰ ਤੇ ਪੁੱਛੇ ਗਏ ਸਵਾਲ ਦੇ ਜਵਾਬ ਵਿੱਚ ਪ੍ਰੋ.ਰਾਜਵਿੰਦਰ ਸਿੰਘ ਨੇ ਆਖਿਆ ਕਿ ਉਸ ਨੇ ਅਜਿਹੇ ਭਰਮਾਂ ਦੇ ਖ਼ਾਤਮੇ ਲਈ ਮੰਗਲੀਕ ਪਤਨੀ ਨਾਲ ਸ਼ਾਦੀ ਕਰਵਾਈ ਹੋਈ ਹੈ ਅਤੇ ਉਹ ਸਫ਼ਲ ਗ੍ਰਹਿਸਥੀ ਜੀਵਨ ਦਾ ਆਨੰਦ ਮਾਣ ਰਹੇ ਹਨ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਪ੍ਰੋ.ਗੁਰਮੀਤ ਕੁਮਾਰ ਨੇ ਨਿਭਾਈ।

**ਇਕਾਈ ਸੁਨਾਮ : ਮਹਿਲਾਂ ਚੌਕ ਵਿਖੇ ਸੈਮੀਨਾਰ :** ਇਸ ਇਕਾਈ ਵੱਲੋਂ ਸ਼ਹੀਦ ਊਧਮ ਸਿੰਘ ਕਾਲਿਜ ਆਫ਼ ਐਜੂਕੇਸ਼ਨ, ਮਹਿਲਾਂ ਚੌਂਕ ਸੁਨਾਮ ਵਿਖੇ 8 ਮਾਰਚ ਨੂੰ ਸੁਮਿਤ ਜੈਨ ਤੇ ਜਾਗਰ ਸਿੰਘ ਬਖ਼ਸ਼ੀਵਾਲਾ ਦੇ ਸਹਿਯੋਗ ਨਾਲ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਸੁਸਾਇਟੀ ਦੇ ਮੁੱਖ ਬੁਲਾਰੇ ਵਜੋਂ ਸੈਮੀਨਾਰ 'ਚ ਸ਼ਾਮਲ ਹੋਏ ਐਡਵੋਕੇਟ ਹਰਿੰਦਰ ਲਾਲੀ ਨੇ ਤਰਕਸ਼ੀਲ ਵਿਚਾਰਧਾਰਾ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਸਵਾਲਾਂ ਦੇ ਦੌਰ ਵਿੱਚ ਵਿਦਿਆਰਥੀ ਸਰਬਜੀਤ ਸਿੰਘ,ਅਮਨਦੀਪ ਸਿੰਘ, ਰਣਜੀਤ ਕੌਰ ਤੇ ਰਾਜ ਕੁਮਾਰ ਨੇ ਭਾਗ ਲਿਆ। ਪ੍ਰਿੰਸੀਪਲ ਡਾ ਸਤਨਾਮ ਸਿੰਘ ਨੇ ਸਾਰਿਆਂ ਦਾ ਧੰਨਵਾਦ ਕੀਤਾ ਤੇ ਸਟੇਜ਼ ਸੰਚਾਲਨ ਦੀ ਜ਼ਿੰਮੇਵਾਰੀ ਪ੍ਰੋ.ਕੁਲਵੰਤ ਕੌਰ ਸੰਗਰੂਰ ਨੇ ਨਿਭਾਈ।

**ਖ਼ੋਖ਼ਰ ਕਲਾਂ ਵਿਖੇ ਸੈਮੀਨਾਰ :** ਇਸ ਇਕਾਈ ਵੱਲੋਂ 19 ਮਾਰਚ ਨੂੰ ਸ਼ਿਵਮ ਕਾਲਿਜ ਆਫ਼ ਐਜੂਕੇਸ਼ਨ, ਖ਼ੋਖ਼ਰ ਕਲਾਂ ਵਿਖੇ 19 ਮਾਰਚ ਨੂੰ ਕਾਲਿਜ ਮੈਨੇਜਮੈਂਟ ਦੇ ਸੱਦੇ ਤੇ ਵਿਦਿਆਰਥੀਆਂ ਨਾਲ ਤਰਕਸ਼ੀਲ ਵਿਚਾਰ ਸਾਂਝੇ ਕੀਤੇ ਤੇ ਉਨ੍ਹਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਜੀ ਆਇਆਂ ਕਹਿਣ ਉਪਰੰਤ ਪ੍ਰਿੰਸੀਪਲ ਬਖ਼ਸ਼ੀਸ਼ ਸਿੰਘ ਨੇ ਤਰਕਸ਼ੀਲ ਸੁਸਾਇਟੀ ਦੇ ਕਾਰਜਾਂ ਦੀ ਸਰਾਹਨਾ ਕੀਤੀ। ਐਡਵੋਕੇਟ ਹਰਿੰਦਰ ਲਾਲੀ ਵੱਲੋਂ ਤਰਕਸ਼ੀਲਤਾ ਤੇ ਸੁਸਾਇਟੀ ਦੇ ਕਾਰਜਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਸ਼ਿੰਦਰਪਾਲ ਕੌਰ ਬਖ਼ਸ਼ੀਵਾਲਾ ਨੇ ਨਿਭਾਈ।

**ਹਰਿੰਦਰ ਲਾਲੀ ਐਡਵੋਕੇਟ**

### 'ਤਰਕ ਦੀ ਸਾਣ 'ਤੇ'

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਬਣਾਏ ਗਏ ਟੀ.ਵੀ. ਸੀਰੀਅਲ 'ਤਰਕ ਦੀ ਸਾਣ 'ਤੇ' ਦੇ ਸਾਰੇ ਐਪੀਸੋਡਾਂ ਦੀ ਸੀ.ਡੀ. ਤੇ ਡੀ.ਵੀ.ਡੀ. ਤਿਆਰ ਹੋ ਚੁੱਕੀ ਹੈ। ਕਿਸੇ ਐਪੀਸੋਡ ਜਾਂ ਪੂਰੇ ਸੈੱਟ ਦੀ ਸੀ.ਡੀ./ਡੀ.ਵੀ.ਡੀ. ਲੈਣ ਲਈ ਮੁੱਖ ਦਫ਼ਤਰ ਜਾਂ ਨੇੜਲੀ ਇਕਾਈ ਨਾਲ ਸੰਪਰਕ ਕਰੋ।

### ਪਾਠਕਾਂ ਦੇ ਧਿਆਨ ਹਿਤ

ਮੈਗਜ਼ੀਨ 'ਚ ਛਪਦੇ ਰੈਗੂਲਰ ਕਾਲਮਾਂ ਲਈ ਰਚਨਾਵਾਂ ਦੇ ਨਾਲ-ਨਾਲ ਸਵਾਲ ਤੇ ਸੁਝਾਅ-ਮਸ਼ਵਰੇ ਭੇਜਦੇ ਰਿਹਾ ਕਰੋ।

### ਸ਼ੋਕ ਸਮਾਚਾਰ

ਅਸੀਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਖ਼ਰੜ ਇਕਾਈ ਦੇ ਹੋਣਹਾਰ ਆਗੂ ਕੁਲਵਿੰਦਰ ਮੜੌਲੀ ਤੇ ਦੇਸ਼ ਭਗਤ ਯਾਦਗਾਰ ਹਾਲ ਦੀ ਤੱਥ ਖ਼ੋਜ ਕਮੇਟੀ ਦੇ ਆਗੂ, ਸ਼੍ਰੋਮਣੀ ਪੱਤਰਕਾਰ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ ਦੇ ਸਦੀਵੀ ਵਿਛੋੜੇ ਤੇ ਡੂੰਘੇ ਦੁੱਖ ਦਾ ਇਜ਼ਹਾਰ ਕਰਦੇ ਹੋਏ ਪਰਿਵਾਰਾਂ ਦੇ ਗ਼ਮ ਵਿੱਚ ਸ਼ਰੀਕ ਹੁੰਦੇ ਹਾਂ।

...ਅਦਾਰਾ



...ਸਫ਼ਾ 14 ਦੀ ਬਾਕੀ

ਕੋਈ ਹੱਲ ਨਹੀਂ ਹੈ, ਸਗੋਂ ਹੱਲ ਤਾਂ ਕੇਵਲ ਮਨੁੱਖੀ ਅਤੇ ਸਮਾਜਿਕ ਭਲਾਈ ਦੇ ਵਿਕਾਸ ਦੀ ਦਿਸ਼ਾ ਵਿੱਚ ਨਵੀਂ ਉੱਨਤ ਤਕਨਾਲੋਜੀ ਦਾ ਨਿਰਮਾਣ ਅਤੇ ਉਸ ਦੀ ਆਪਣੀਆਂ ਪ੍ਰਸਥਿਤੀਆਂ ਮੁਤਾਬਿਕ ਚੋਣ ਹੀ ਹੈ।

ਇਸ ਤਰ੍ਹਾਂ ਮਨੁੱਖੀ ਅਤੇ ਸਮਾਜਿਕ ਭਲਾਈ ਲਈ ਪੰਜਾਬੀਆਂ ਦੁਆਰਾ ਲੋੜੀਂਦੀਆਂ ਵਸਤੂਆਂ ਅਤੇ ਸੇਵਾਵਾਂ ਦੀ ਖ਼ਪਤ ਜਿਹੜੇ ਦੋ ਗੰਭੀਰ ਸੰਕਟਾਂ ਦਾ ਸ਼ਿਕਾਰ ਹੈ ਉਹ ਹਨ : ਪਰਜੀਵਤਾ, ਪਛੜੀ ਤਕਨਾਲੋਜੀ ਅਤੇ ਗਲਤ ਪਾਲਿਸੀ ਪਲੈਨਿੰਗ ਕਾਰਣ ਖ਼ਪਤ ਜਾਂ ਉਜਾੜਾ ਅਤੇ ਖ਼ਪਤ ਦੀ ਅਸਮਾਨ ਜਾਂ ਪੱਖਪਾਤੀ ਵੰਡ। ਖ਼ਪਤ ਦਾ ਉਜਾੜਾ ਫੇਰ ਬੱਚਤ ਜਾਂ ਇਨਵੈਸਟਮੈਂਟ ਨੂੰ ਘਟਾ ਕੇ ਸਮਾਜਿਕ ਪੱਖਪਾਤ ਨੂੰ ਹੋਰ ਵੀ ਡੂੰਘਾ ਕਰ ਦਿੰਦਾ ਹੈ।

...ਸਫ਼ਾ 44 ਦੀ ਬਾਕੀ

ਦਾ ਪ੍ਰਛਾਵਾਂ ਹੈ। ਜ਼ਿੰਦਗੀ ਨਾਲ ਹੋ ਰਹੀ ਇਸ ਬੇਇਨਸਾਫ਼ੀ ਨੂੰ ਅੱਖੋਂ ਪਰੋਖੇ ਕਰਕੇ ਕ੍ਰਿਕਟ ਦੀ ਜਿੱਤ ਦੇ ਜਸ਼ਨਾਂ ਵਿੱਚ ਮਦਹੋਸ਼ ਹੋਣਾ ਭਲਾਂ ਕਿਸ ਦਾ ਪੱਖ਼ ਪੂਰਦਾ ਹੈ? ਅਜੇ ਤਾਂ ਉਹ ਦਿਨ ਵੀ ਆਉਣਗੇ ਜਦ ਸਟਾਰ ਕ੍ਰਿਕਟ ਖਿਡਾਰੀ ਫ਼ਿਲਮੀ ਅਦਾਕਾਰਾਂ ਵਾਂਗ ਆਪਣੇ ਪ੍ਰਭਾਵ ਨੂੰ ਸਿਆਸੀ ਪਾਰਟੀਆਂ ਦੇ ਵੋਟ ਬੈਂਕਾਂ ਵਿੱਚ ਤਬਦੀਲ ਕਰਨ ਲਈ ਸਿਆਸੀ ਸਟੇਜ਼ਾਂ ਦਾ ਸ਼ਿੰਗਾਰ ਬਣਿਆ ਕਰਨਗੇ।

ਕ੍ਰਿਕਟ ਵਰਗੀਆਂ ਜਿੱਤਾਂ ਦੇ ਨਸ਼ੇ ਦੇ ਗ਼ਰੂਰ 'ਚ ਅਸੀਂ ਖਿਡਾਰੀਆਂ ਦੀਆਂ ਪ੍ਰਾਪਤੀਆਂ ਨੂੰ ਤਾਂ ਸਲਾਮ ਕਰਦੇ ਹਾਂ ਪਰ ਜ਼ਿੰਦਗੀ ਦੀ ਬਰਾਬਰੀ ਤੇ ਸਲਾਮਤੀ ਲਈ ਆਪਣਾ ਸਭ ਕੁਝ ਵਾਰ ਕੇ ਤੁਰ ਗਏ ਨਾਇਕਾਂ ਨੂੰ ਭੁਲਾ ਬੈਠੇ ਹਾਂ। ਜਿੰਨਾ ਚਿਰ ਉਨ੍ਹਾਂ ਦੇ ਸੁਪਨਿਆਂ ਨੂੰ ਬੂਰ ਨਹੀਂ ਪੈਂਦਾ ਓਨਾ ਚਿਰ ਅਜਿਹੀਆਂ ਜਿੱਤਾਂ ਨਿਗੂਣੀਆਂ ਹਨ ਕਿਉਂਕਿ ਕ੍ਰਿਕਟ ਦੀ ਜਿੱਤ ਤੋਂ ਪਹਿਲਾਂ ਜ਼ਿੰਦਗੀ ਦੀ ਜਿੱਤ ਜ਼ਰੂਰੀ ਹੈ।

ਮੈਂ ਨਹੀਂ ਕਹਿੰਦਾ ਕਿ ਆਪਣੇ ਬੱਚੇ ਨੂੰ
ਖਿਡਾਉਣੇ ਨਾ ਦਿਓ
ਮਿਠਾਈ ਨਾ ਦਿਓ
ਸਕੂਲ ਦੀ ਵਰਦੀ
ਉੱਜਲੀ ਕਮੀਜ਼ ਤੇ ਨਿਕਟਾਈ ਨਾ ਦਿਓ
ਜਾਂ ਉਸ ਲਈ ਬੈਂਕ ਬੈਲੇਂਸ ਨਾ ਛੱਡ ਕੇ ਜਾਓ
ਪਰ ਉਸ ਲਈ ਧਰਤੀ 'ਤੇ ਰੁਮਕਦੀ ਹਵਾ ਵੀ ਛਡ ਕੇ ਜਾਓ
ਸਾਹ ਲੈ, ਸਕੇ ਉਸ ਦੀ 'ਆਤਮਾ' ਆਰਾਮ ਨਾਲ
ਐਸੀ ਫਿਜ਼ਾ ਵੀ ਛੱਡ ਕੇ ਜਾਓ

... ਸੁਰਜੀਤ ਪਾਤਰ

ਰਚਨਾਵਾਂ ਅਤੇ ਚਿੱਠੀ ਪੱਤਰ ਈ-ਮੇਲ ਰਾਹੀਂ ਵੀ ਭੇਜੇ ਸਕਦੇ ਹਨ:
**ramswarn@rediffmail.com,**
**deepaksoni1111@rediffmail.com**

## ਖ਼ਬਰ ਹੈ ਕਿ...

### ਡਾਇਣ ਦੱਸ ਕੇ ਔਰਤ ਨੂੰ ਬਰਹਿਮੀ ਨਾਲ ਕੁੱਟਿਆ

ਪਟਨਾ, 28 ਮਾਰਚ : ਬਿਹਾਰ ਵਿੱਚ ਆਮ ਲੋਕਾਂ ਵੱਲੋਂ ਕਾਨੂੰਨ ਆਪਣੇ ਹੱਥ ਲੈਣ ਦੀਆਂ ਘਟਨਾਵਾਂ ਰੁਕਣ ਦਾ ਨਾਂ ਨਹੀਂ ਲੈ ਰਹੀਆਂ।ਪਟਨਾ ਦੇ ਅਦਲ ਚੱਕ ਪਿੰਡ ਵਿੱਚ ਬੀਤੀ ਸ਼ਾਮ ਇੱਕ ਔਰਤ ਨੂੰ ਡਾਇਣ ਦੱਸ ਕੇ ਪਿੰਡ ਵਾਸੀਆਂ ਨੇ ਉਸਨੂੰ ਦਰੱਖਤ ਨਾਲ ਬੰਨ੍ਹ ਦਿੱਤਾ ਅਤੇ ਸਮੂਹਿਕ ਤੌਰ 'ਤੇ ਬੇਰਹਿਮੀ ਨਾਲ ਕੁਟਿਆ ਅਤੇ ਵਾਲ ਕੱਟ ਕੇ ਪਿੰਡ ਵਿੱਚ ਘੁਮਾਇਆ। ਇਹ ਸਭ ਪੁਲਸ ਦੀ ਮੌਜੂਦਗੀ ਵਿੱਚ ਪਰ ਪੁਲਸ ਚੁੱਪਚਾਪ ਤਮਾਸ਼ਾ ਦੇਖਦੀ ਰਹੀ। ਸੂਤਰਾਂ ਅਨੁਸਾਰ ਪਿੰਡ ਵਿੱਚ ਲੋਕਾਂ ਨੇ 45 ਸਾਲਾ ਲਾਲ ਪਰੀ ਦੇਵੀ ਨਾਂ ਦੀ ਔਰਤ ਨੂੰ ਕੁਟਾਪਾ ਚਾੜ੍ਹਿਆ।

**ਜਗਬਾਣੀ**

### ਵਿਸਾਖ਼ੀ ਮੌਕੇ ਦੋ ਦੁਖ਼ਾਂਤ, ਤਿੰਨ ਮੌਤਾਂ

#### ਸ਼ਰਧਾਲੂਆਂ ਵਾਲੀ ਟਰਾਲੀ ਨੂੰ ਹਾਦਸਾ

ਬਲਾਚੌਰ, 13 ਅਪ੍ਰੈਲ : ਗੜ੍ਹ ਸ਼ੰਕਰ ਆਨੰਦਪੁਰ ਸਾਹਿਬ ਰੋਡ ਤੇ ਪਿੰਡ ਸਿੰਘਪੁਰ ਦੇ ਚੌਧਰੀ ਢਾਬੇ ਲਾਗੇ ਇੱਕ ਤੇਜ਼ ਰਫ਼ਤਾਰ ਸਵਰਾਜ ਮਾਜ਼ਦਾ ਟੈਂਪੂ ਦੀ ਇੱਕ ਟਰੈਕਟਰ ਟਰਾਲੀ ਨਾਲ ਟੱਕਰ ਹੋ ਜਾਣ ਨਾਲ ਇੱਕ ਮਰਦ ਤੇ ਇੱਕ ਔਰਤ ਜਖ਼ਮਾਂ ਦੀ ਤਾਬ ਨਾ ਸਹਿੰਦੇ ਹੋਏ ਦਮ ਤੋੜ ਗਏ ਜਦੋਂ ਕਿ ਫ਼ੱਟੜਾਂ ਨੂੰ ਮੁਢਲੀ ਸਹਾਇਤਾ ਲਈ ਸਿਵਲ ਹਸਪਤਾਲ ਸੜੋਆ ਦਾਖ਼ਲ ਕਰਵਾਇਆ ਗਿਆ। ਇਹ ਹਾਦਸਾ ਸਵੇਰੇ 5:30 ਵਜੇ ਉਸ ਵਕਤ ਵਾਪਰਿਆ ਜਦ ਪਿੰਡ ਕਟਵਾਰਾ ਦੇ ਕਈ ਪਰਿਵਾਰ ਟਰੈਕਟਰ ਟ੍ਰਾਲੀ ਵਿੱਚ ਸਵਾਰ ਹੋ ਕੇ ਵਿਸਾਖ਼ੀ ਇਸ਼ਨਾਨ ਕਰਨ ਲਈ ਜਾ ਰਹੇ ਸਨ।

### ਪੂਜਾ ਮੌਕੇ ਮੱਚੀ ਭਗਦੜ ਨੇ ਬੱਚੇ ਦੀ ਜਾਨ ਲਈ

**ਲੁਧਿਆਣਾ, 13 ਅਪ੍ਰੈਲ (ਪ੍ਰਮੇਸ਼ਰ ਸਿੰਘ)** - ਇੱਥੋਂ ਦੇ ਵਿਸ਼ਨੂੰ ਪੁਰੀ ਇਲਾਕੇ ਵਿੱਚ ਦੁਰਗਾ ਅਸ਼ਟਮੀ ਮੌਕੇ ਕੰਜਕਾਂ ਦੀ ਸਮੂਹਕ ਪੂਜਾ ਲਈ ਕਰਵਾਏ ਗਏ ਸਮਾਗਮ ਵਿੱਚ ਉਸ ਵੇਲੇ ਚਾਰੇ ਪਾਸੇ ਹਾਹਾ ਕਾਰ ਮੱਚ ਗਈ ਜਦੋਂ ਵੱਡੀ ਗਿਣਤੀ ਵਿੱਚ ਇਕੱਠੇ ਹੋਏ ਬੱਚੇ ਮਕਾਨ ਦੀ ਤੀਜੀ ਮੰਜ਼ਿਲ ਤੋਂ ਧੜਾ-ਧੜ ਹੇਠਾਂ ਜਾ ਡਿੱਗੇ ਜਿਨ੍ਹਾਂ ਵਿੱਚੋਂ ਇੱਕ ਦੀ ਮੌਕੇ ਤੇ ਮੌਤ ਹੋ ਗਈ ਜਦਕਿ ਡੇਢ ਦਰਜਨ ਦੇ ਕਰੀਬ ਜਖ਼ਮੀ ਹੋ ਗਏ। ਦ੍ਰੇਸੀ ਗਰਾਊਂਡ ਨੇੜੇ ਪੈਂਦੇ ਇਸ ਇਲਾਕੇ ਵਿੱਚ ਘਟਨਾ ਸਥਾਨ ਤੋਂ ਮਿਲੀ ਜਾਣਕਾਰੀ ਮੁਤਾਬਕ ਇਹ ਸਮਾਗਮ ਇੱਕ ਸ਼ੋਸ਼ਲ ਵਰਕਰ ਕਮ ਪ੍ਰਾਪਰਟੀ ਡੀਲਰ ਵੱਲੋਂ ਦਰਸ਼ਨ ਲਾਲ ਬਵੇਜਾ ਵੱਲੋਂ ਆਪਣੇ ਬਹੁ ਮੰਜ਼ਿਲਾ ਘਰ ਦੀ ਛੱਤ ਤੇ ਟੈਂਟ ਲਗਾ ਕੇ ਕੀਤਾ ਜਾ ਰਿਹਾ ਸੀ। ਜਿੱਥੇ ਉਸ ਵੱਲੋਂ ਬੱਚੀਆਂ ਨੂੰ ਖ਼ਾਣੇ ਦੇ ਨਾਲ-ਨਾਲ ਵੀਹ-ਵੀਹ ਰੁਪਇਆਂ ਦੀ ਭੇਂਟਾਂ ਦਿੱਤੀ ਜਾ ਰਹੀ ਸੀ। ਰੁਪਇਆਂ ਦੇ ਲਾਲਚ ਵਿੱਚ ਉਸ ਇਲਾਕੇ ਦੇ ਕਰੀਬ 500 ਮੁੰਡੇ ਕੁੜੀਆਂ ਦੀ ਭੀੜ ਜਮ੍ਹਾ ਹੋ ਗਈ ਤੇ ਇਹ ਹਾਦਸਾ ਵਾਪਰ ਗਿਆ।

**ਪੰਜਾਬੀ ਟ੍ਰਿਬਿਊਨ**

## ਤੁਹਾਡੇ ਹੁੰਗਾਰੇ

ਮੈਂ ਤਰਕਸ਼ੀਲ ਮੈਗ਼ਜ਼ੀਨ ਦੇ ਕੁਝ-ਚਾਰ ਪੰਜ ਅੰਕ ਹੀ ਪੜ੍ਹੇ ਹਨ, ਜਿਸ 'ਚੋਂ ਤਰਕ ਨਾਲ ਕੱਢੇ ਸੱਚ ਨੂੰ ਪੜ੍ਹ ਕੇ ਇਸ ਮੈਗ਼ਜ਼ੀਨ ਨਾਲ ਜੁੜਨਾ ਸੁਭਾਵਿਕ ਹੀ ਦਿਲਚਸਪ ਹੋ ਗਿਆ। ਨਵੇਂ ਅੰਕ ਦਾ ਇੰਤਜ਼ਾਰ ਪ੍ਰਦੇਸੀ ਮਾਹੀ ਦੀ ਉਡੀਕ ਨਾਲੋਂ ਜ਼ਿਆਦਾ ਰਹਿੰਦਾ ਹੈ। ਐਤਕੀਂ ਮਾਰਚ-ਅਪ੍ਰੈਲ ਦੇ ਅੰਕ ਵਿੱਚ ਡਾ.ਸ਼ਿਆਮ ਸੁੰਦਰ ਦੀਪਤੀ ਦਾ ਲੇਖ 'ਸਾਡੇ ਕੋਲ ਰੱਬ ਹੈ' ਬਹੁਤ ਹੀ ਚੰਗਾ ਲੱਗਾ। ਸਮਕਾਲੀ ਕਾਲਮ 'ਭਗਤ ਸਿੰਘ ਦੇ ਵਿਚਾਰਾਂ ਨਾਲ ਖ਼ਿਲਵਾੜ' ਵੀ ਸ਼ਲਾਘਾਯੋਗ ਸੀ। ਸੱਚ ਦੀ ਰਾਹ ਤੇ ਚੱਲਣ ਵਾਲੇ ਇਸ ਮੈਗ਼ਜ਼ੀਨ ਦਾ ਕੋਈ ਸਾਨੀ ਨਹੀਂ।

**ਰੇਸ਼ਮ ਸਿੰਘ ਉਮਰਾ ਨੰਗਲ**
**ਪੰਜਾਬੀ ਸਾਹਿਤ ਸਭਾ, ਬਾਬਾ ਬਕਾਲਾ (ਅੰਮ੍ਰਿਤਸਰ)**

ਇਹ ਅੰਕ ਬਹੁਤ ਵਧੀਆ ਲੱਗਾ, ਮੁੱਖ ਪੰਨੇ ਦੀਆਂ ਤਸਵੀਰਾਂ ਆਕਰਸ਼ਕ ਸਨ। ਡਾ.ਪ੍ਰੇਮਾ ਨੰਦ ਨਾਲ ਮੁਲਾਕਾਤ, ਡਾ.ਦੀਪਤੀ ਤੇ ਡੀ.ਪੀ.ਸਿੰਘ ਜੀ ਦੇ ਲੇਖ, ਨਿਰਮੋਹੀ ਫਰੀਦਕੋਟੀ ਦੀ ਅਣਜੰਮੀ ਧੀ ਬਾਰੇ ਕਵਿਤਾ, ਰਾਮ ਸਰੂਪ ਅਣਖ਼ੀ ਦੀ ਰਚਨਾ ਤੇ ਪਾਸ਼ ਬਾਰੇ ਰਣਜੀਤ ਗੌਰਵ ਦੀ ਕਵਿਤਾ 'ਕੁਕਨਸ ਦੀ ਰਾਖ਼' ਬਹੁਤ ਵਧੀਆ ਰਚਨਾਵਾਂ ਸਨ। ਹੇਮ ਰਾਜ ਸਟੈਨੋ ਜੀ ਦਾ ਪੁਨਰ ਜਨਮ ਸਬੰਧੀ ਲੇਖ਼ ਵੀ ਪਸੰਦ ਆਇਆ। ਕਰਮਜੀਤ ਸਰਕੁੱਲਾਂਪੁਰੀ ਦਾ ਗੀਤ ਉੱਤਮ ਰਚਨਾ ਸੀ। ਮੈਗ਼ਜ਼ੀਨ ਦੀ ਪਰੂਫ਼ ਰੀਡਿੰਗ ਵਿੱਚ ਕਾਫ਼ੀ ਸੁਧਾਰ ਆਇਆ ਹੈ। ਮੈਗ਼ਜ਼ੀਨ ਮਾਸਿਕ ਹੋ ਸਕੇ ਤਾਂ ਧੰਨਵਾਦੀ ਹੋਵਾਂਗਾ।

**ਸੁਨੀਲ, ਸਰਥਲੀ (ਰੋਪੜ)**

ਇਸ ਅੰਕ ਵਿੱਚ ਸ਼ਿਆਮ ਸੁੰਦਰ ਦੀਪਤੀ ਦਾ ਲੇਖ਼ ਸਾਡੇ ਕੋਲ ਰੱਬ ਹੈ ਗਿਆਨ ਭਰਪੂਰ ਰਚਨਾ ਸੀ। ਸੰਪਾਦਕੀ ਤੇ ਮੁੱਖ਼ ਪੰਨਾ ਪ੍ਰਭਾਵਿਤ ਕਰਦਾ ਸੀ। ਮੈਗ਼ਜ਼ੀਨ ਵਿੱਚ ਸਰਗਰਮੀਆਂ ਦੇ ਪੰਨੇ ਘਟਾ ਕੇ ਬੱਚਿਆਂ ਲਈ ਕਾਲਮ ਤੇ ਤੁਹਾਡੇ ਹੁੰਗਾਰੇ ਦੇ ਪੇਜ ਵਧਾਏ ਜਾਣ ਤਾਂ ਚੰਗਾ ਹੋਵੇਗਾ।

**ਭੁਪਿੰਦਰ ਸਿੰਘ, ਪਿੰਡ ਗਿੱਲ**

ਮਾਰਚ-ਅਪ੍ਰੈਲ ਅੰਕ ਦਾ ਸਮੁੱਚਾ ਮੈਟਰ ਗਿਆਨ ਵਰਧਕ ਸੀ। ਪੁਨਰ ਜਨਮ ਸਬੰਧੀ ਹੇਮ ਰਾਜ ਸਟੈਨੋ ਜੀ ਨੇ ਆਪਣੇ ਭਾਵ ਪੂਰਤ ਲੇਖ਼ ਰਾਹੀਂ ਇਹ ਸਪਸ਼ਟ ਕੀਤਾ ਕਿ ਮਨੁੱਖ਼ ਅੰਦਰ ਰੂਹ ਆਤਮਾ ਨਾਂ ਦੀ ਕੋਈ ਚੀਜ਼ ਨਹੀਂ ਹੈ ਤੇ ਨਾ ਹੀ ਪੁਨਰ ਜਨਮ ਹੁੰਦਾ ਹੈ। ਪਰੂਫ਼ ਰੀਡਿੰਗ ਦੀਆਂ ਗ਼ਲਤੀਆਂ ਵਿੱਚ ਹੋਰ ਸੁਧਾਰ ਦੀ ਲੋੜ ਹੈ।

**ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ**

ਇਸ ਅੰਕ ਦੀ ਦਿੱਖ਼ ਪ੍ਰਭਾਵਸ਼ਾਲੀ ਸੀ ਪਰ ਸਰਗਰਮੀਆਂ ਨਾਲ ਭਰੇ ਹੋਏ 8 ਪੇਜ ਚੰਗੇ ਨਹੀਂ ਲੱਗੇ। ਸਰਗਰਮੀਆਂ ਸੰਖੇਪ ਹੋਣੀਆਂ ਚਾਹੀਦੀਆਂ ਹਨ। ਸੰਪਾਦਕੀ ਬਹੁਤ ਜਟਿਲ ਹੁੰਦੀ ਹੈ। ਇਸ ਅੰਕ ਵਿੱਚ ਪਦਾਰਥ ਦੀ ਰਚਨਾ, ਸੋਵੀਅਤ ਪੁਲਾੜ ਵਿਗਿਆਨੀ ਛੁਪਿਆ ਰੁਸਤਮ, ਲਿਖ਼ਤੁਮ ਪਾਸ਼ ਅਤੇ ਪੌਦਿਆਂ ਦੀ ਦੁਨੀਆਂ ਵਾਲੇ ਲੇਖ਼ ਆਮ ਪਾਠਕਾਂ ਦੀ ਸਮਝ ਤੋਂ ਬਾਹਰ ਸਨ। ਮੈਗ਼ਜ਼ੀਨ ਵਿੱਚ ਆਮ ਪਾਠਕਾਂ ਦੇ ਪੱਧਰ ਦੇ ਲੇਖ਼ਾਂ ਨੂੰ ਪਹਿਲ ਦੇਣ ਦੀ ਲੋੜ ਹੈ।

**ਸੁਖਵਿੰਦਰ ਸਿੰਘ, ਪਟਿਆਲਾ।**

ਮਾਰਚ ਅਪ੍ਰੈਲ ਅੰਕ ਦਾ ਸਾਰਾ ਮੈਟ੍ਰ ਹੀ ਪੜ੍ਹਨ ਯੋਗ ਸੀ। ਬੀ. ਪ੍ਰੇਮਾਨੰਦ ਨਾਲ ਮੁਲਾਕਾਤ ਕਾਬਿਲ-ਏ-ਤਾਰੀਫ਼ ਤੇ ਪਾਠਕਾਂ ਨੂੰ ਸੇਧ ਦੇਣ ਵਾਲੀ ਸੀ। ਮੈਗਜ਼ੀਨ ਦੀ ਦਿੱਖ਼ ਤੇ ਸਮੁੱਚਾ ਮਟੀਰੀਅਲ ਸੁਹਿਰਦ ਲੇਖਕਾਂ ਵੱਲੋਂ ਲਿਖਿਆ ਗਿਆ ਅਤੇ ਵੰਨਗੀ ਭਰਪੂਰ ਸੀ।

**ਸਰਵਨ ਸਿੰਘ ਪਤੰਗ, ਮਾਣੂੰਕੇ (ਮੋਗਾ)**

ਇਹ ਅੰਕ ਪਸੰਦ ਆਇਆ। ਪਹਿਲੇ ਤੇ ਪਿਛਲੇ ਪੰਨੇ ਦੀਆਂ ਤਸਵੀਰਾਂ ਪ੍ਰਭਾਵਸ਼ਾਲੀ ਸੀ। ਔਰਤ ਦਿਵਸ ਤੇ ਗਿਆਨ ਸਿੰਘ ਬੱਲ ਤੇ ਹਰਜੀਤ ਕੌਰ ਕੋਟਲੀ ਦੀਆਂ ਔਰਤ ਦੀ ਆਜ਼ਾਦੀ ਨਾਲ ਸਬੰਧਤ ਰਚਨਾਵਾਂ ਪਸੰਦ ਆਈਆਂ। ਸੋਵੀਅਤ ਪੁਲਾੜ ਵਿਗਿਆਨੀ ਬਾਰੇ ਜਾਣਕਾਰੀ ਗਿਆਨ ਭਰਪੂਰ ਸੀ। ਪੁਸਤਕਾਂ ਦੀ ਸੁਚਿੱਤਰ ਸੂਚੀ ਛਾਪਣਾ ਜਾਰੀ ਰੱਖੋ।

**ਮਨਦੀਪ ਸਿੰਘ, ਸ਼ਿਵ ਕੁਮਾਰ**
**ਨੂਰਪੁਰ ਬੇਦੀ, (ਰੋਪੜ)**

ਮਾਰਚ ਅਪ੍ਰੈਲ ਅੰਕ ਵਿੱਚ ਰਾਮ ਸਰੂਪ ਅਣਖ਼ੀ ਦੀ ਰਚਨਾ 'ਟੂਣੇ ਦਾ ਡਰ', ਕੇਸ ਰਿਪੋਰਟ 'ਦੀਪੀ ਦੀ ਬੇਹੋਸ਼ੀ ਦਾ ਰਾਜ਼' ਆਦਿ ਰਚਨਾਵਾਂ ਪਸੰਦ ਆਈਆਂ। ਬੱਚਿਆਂ ਦੇ ਕਾਲਮ ਵਿੱਚ 'ਪੌਦਿਆਂ ਦੀ ਦੁਨੀਆਂ' ਬਾਰੇ ਜਾਣਕਾਰੀ ਵੀ ਵਧੀਆ ਸੀ। ਮੈਗ਼ਜ਼ੀਨ ਦੀ ਬੇਸਬਰੀ ਨਾਲ ਉਡੀਕ ਕਰਦੇ ਹਾਂ।

**ਅਮਨਦੀਪ ਸਿੰਘ, ਬੁਟਾਰੀ (ਅੰਮ੍ਰਿਤਸਰ)**

ਮੈਗ਼ਜ਼ੀਨ ਦੇ ਮੁੱਖ਼ ਪੰਨੇ ਦੇ ਚਿੱਤਰ ਬਾਰੇ ਉਸ ਉੱਪਰ ਹੀ ਲਿਖਿਆ ਜਾਵੇ। ਸੰਪਾਦਕੀ ਸਰਾਹੁਣਯੋਗ ਜਰੂਰ ਹੁੰਦੀ ਹੈ ਪਰ ਆਮ ਪਾਠਕ ਲਈ ਸਮਝਣਾ ਔਖਾ ਲਗਦਾ ਹੈ। ਮੈਗ਼ਜ਼ੀਨ ਵਿੱਚ ਔਖ਼ੇ ਸ਼ਬਦਾਂ ਦੇ ਅਰਥ ਨਾਲ ਹੀ ਬ੍ਰੈਕਟ ਵਿੱਚ ਦਿੱਤੇ ਜਾਣ ਤਾਂ ਵਧੀਆ ਹੋਵੇਗਾ। ਜੋਤਿਸ਼ ਬਾਰੇ ਲਿਖ਼ਤਾਂ ਵੀ ਦਿੰਦੇ ਰਿਹਾ ਕਰੋ। ਜੇਕਰ ਬੱਚਿਆਂ ਦੀ ਦਿਲਚਸਪੀ ਲਈ ਜਾਦੂ ਦੇ ਇਕ ਦੋ ਟ੍ਰਿਕ ਦੇ ਦਿਆ ਕਰੋ ਤਾਂ ਚੰਗਾ ਹੋਵੇਗਾ। ਇਸ ਅੰਕ ਵਿੱਚ ਤਾਰਾ ਵਿਗਿਆਨ ਸਬੰਧੀ ਲੇਖ਼ ਤੇ ਬਾਕੀ ਮੈਟਰ ਵੀ ਗਿਆਨ ਭਰਪੂਰ ਸੀ।

**ਅਜੀਤ ਪ੍ਰਦੇਸੀ, ਰੋਪੜ**





### ਅੰਤਰਰਾਸ਼ਟਰੀ ਔਰਤ ਦਿਵਸ 'ਤੇ

ਅੰਤਰਰਾਸ਼ਟਰੀ ਔਰਤ ਦਿਵਸ 'ਤੇ ਔਰਤ ਲਈ ਬਰਾਬਾਰੀ ਵਾਲੇ ਸਮਾਜ ਸਬੰਧੀ ਚੇਤਨ ਲੋਕਾਂ ਵੱਲੋਂ ਸਮਾਗਮ ਕੀਤੇ ਗਏ । ਇਸੇ ਦੌਰਾਨ ਤਰਕਸ਼ੀਲ ਕਲਚਰਲ ਸੁਸਾਇਟੀ ਆਫ ਕਨੇਡਾ ਵੱਲੋਂ ਵੀ ਇੱਕ ਸਮਾਗਮ ਕੀਤਾ ਗਿਆ ਜਿਸ ਵਿੱਚ ਵੱਡੀ ਗਿਣਤੀ ਵਿੱਚ ਲੋਕਾਂ ਨੇ ਸ਼ਮੂਲੀਅਤ ਕੀਤੀ। ਬੁਲਾਰਿਆ ਨੇ ਕਿਹਾ ਕਿ ਵਿਗਿਆਨ ਅਤੇ ਤਰੱਕੀ ਦੇ ਇਸ ਦੌਰ ਵਿੱਚ ਜੀਵਨ ਦੇ ਵੱਖ ਵੱਖ ਖੇਤਰਾਂ ਅੰਦਰ ਅੱਜ ਵੀ ਔਰਤ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ। ਸਾਰਿਆਂ ਨੇ ਔਰਤਾਂ ਨੂੰ ਮਰਦਾਂ ਦੇ ਬਰਾਬਰ ਹਕੂਕ ਦਿਵਾਉਣ ਲਈ ਆਪਣੇ ਵੱਲੋਂ ਯਤਨ ਜਟਾਉਣ ਦਾ ਅਹਿਦ ਲਿਆ।

(ਫੋਟੋ ਅਤੇ ਵੇਰਵਾ : ਅਵਤਾਰ ਗਿੱਲ, ਕਨੇਡਾ)

ਜਿਲਦ ਨੰ. 7 ਰਜਿ ਨੰ: PUNPUN/2002/5393 ਅੰਕ : 3

ਫ਼ਾਜ਼ਿਲਕਾ ਵਿਖੇ 7 ਅਪ੍ਰੈਲ 2008 ਨੂੰ ਵਿਚਾਰਾਂ ਦੀ ਅਜਾਦੀ ਦੇ ਹੱਕ 'ਚ ਅਤੇ ਤਰਕਸ਼ੀਲ ਸਾਹਿਤ ਤੇ ਪਾਬੰਧੀ ਦੇ ਐਲਾਨਾਂ ਖਿਲਾਫ ਕੀਤੀ ਕਨਵੈਨਸ਼ਨ ਦੇ ਦ੍ਰਿਸ਼

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**
Ph. 01679-241466, Cell. 98769 53561
Web : www.tartsheel.in

BOOK POST
(Printed Matter)

TO Baltej Singh
help
Baba Farid Nagar
Bathinda.